



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

**BAKHSHISH**

(Punjabi Poetry)

BY. SUBA SURINDER KAUR KHARAL

Namdhari Engg. Works, Ropar, Punjab.

ਬਖ਼ਸ਼ਿਸ਼: (ਕਾਵਿ-ਸੰਗ੍ਰਹਿ)

ਕਰਤਾ: ਸੂਬਾ ਸੁਰਿੰਦਰ ਕੌਰ ਖਰਲ

ਨਾਮਧਾਰੀ ਇੰਜਨੀਅਰਿੰਗ ਵਰਕਸ

ਕੁਰਾਲੀ ਰੋਡ, ਰੋਪੜ-140001

ਫੋਨ: 22645, 22845



ਪਹਿਲਾ ਸੰਸਕਰਨ: 1996

ਮੁੱਲ: 60 ਰੁਪਏ

ਰੂਪਕਾਰੀ : ਜਨਮੇਜਾ ਸਿੰਘ

ਛਾਪਕ:

Asia Visions

Ludhiana

ਪ੍ਰਕਾਸ਼ਕ:

**ਸ. ਭਗਵੰਤ ਸਿੰਘ**

**ਨਾਮਧਾਰੀ ਇੰਜਨੀਅਰਿੰਗ ਵਰਕਸ**, ਰੋਪੜ



## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

''ਤੇਰੇ ਅਥਾਹ ਡੂੰਘੇ ਸਮੁੰਦਰ ਜਿਹੇ ਨੈਣਾਂ 'ਚ,
ਮੈਨੂੰ ਸਾਰਾ ਬ੍ਰਹਿਮੰਡ ਨਜ਼ਰ ਆਉਂਦਾ ਹੈ।
ਤੇਰੇ ਹੋਠਾਂ 'ਚੋਂ ਨਿਕਲੇ ਸ਼ਬਦਾਂ ਦਾ ਹਰ ਫੁੱਲ,
ਜੀ ਕਰਦੈ ਆਪਣੀ ਝੋਲੀ 'ਚ ਸਮੇਟ ਲਵਾਂ,
ਤੇ ਸੁਗੰਧੀ ਬਿਖੇਰਨ ਲਈ ਚੁਣ ਚੁਣ ਕੇ,
ਕਾਗਜ਼ਾਂ ਉੱਤੇ ਸਜਾ ਦੇਵਾਂ।''

-ਸੂਬਾ ਸੁਰਿੰਦਰ ਕੌਰ ਖਰਲ

ੴ ਸਤਿਗੁਰ ਪ੍ਰਸਾਦਿ
ਆਦਿ ਗੁਰਏ ਨਮਹ।। ਜੁਗਾਦਿ ਗੁਰਏ ਨਮਹ।।
ਸਤਿਗੁਰਏ ਨਮਹ।। ਸ੍ਰੀ ਗੁਰਦੇਵਏ ਨਮਹ।।੧।।
-(ਸੁਖਮਨੀ ਸਾਹਿਬ)



ਕਦੇ ਤੂੰ ਰਾਮ ਲਗਦੈਂ
ਕਦੇ ਤੂੰ ਕ੍ਰਿਸ਼ਨ ਲਗਦੈਂ
ਕਦੇ ਤੇਰੇ ਵਿਚ
ਸਾਰੇ ਗੁਰੂਆਂ ਦਾ
ਸਰੂਪ ਆ ਜਾਂਦੈ
ਤੇਰੇ ਹਰ ਰੂਪ ਨੂੰ ਨਮਸਕਾਰ!
ਤੇਰੇ ਹਰ ਨਾਮ ਨੂੰ ਨਮਸਕਾਰ!!
ਤੇਰੇ ਹਰ ਰਾਗ ਨੂੰ ਨਮਸਕਾਰ!!!

-ਸੂਬਾ ਸੁਰਿੰਦਰ ਕੌਰ ਖਰਲ

"ਕਿਸ ਰਸਤੇ ਜਾਂਦਿਆਂ ਨੂੰ
ਕਿਹੜੇ ਭਲੇ ਰਾਹ ਪਾ ਦਿਤੈ
ਅਹਿਸਾਨਮੰਦ ਹਾਂ।"

ਸਮਰਪਿਤ

ਪਰਮ-ਪੂਜਨੀਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ

ਇਨ੍ਹਾਂ ਸ਼ਬਦਾਂ ਨਾਲ:

*''ਉਹ ਸਾਰੇ ਹੀ ਪੁਸ਼ਪ*
*ਜੋ ਮੈਂ ਆਪਣੀ ਝੋਲੀ ਵਿਚ ਸਮੇਟੇ*
*ਤੇ ਫਿਰ ਸੁਗੰਧੀ ਬਿਖੇਰਨ ਲਈ*
*ਕਾਗਜ਼ਾਂ 'ਤੇ ਸਜਾਏ*
*ਸਿਰਫ਼ ਤੈਨੂੰ ਹੀ ਅਰਪਿਤ ਹਨ।''*

## ਏਸੇ ਕਲਮ ਤੋਂ

1. ਤ੍ਰਿਸ਼ਨਾ (ਕਹਾਣੀਆਂ) 1987
2. ਰੂਹ ਪੰਜਾਬ ਦੀ (ਜੀਵਨੀ ਮਹਾਰਾਣੀ ਜਿੰਦ ਕੌਰ) 1990
3. ਵੱਡ-ਪ੍ਰਤਾਪੀ ਸਤਿਗੁਰੂ (ਜੀਵਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) 199
4. ਮਹਾਂਬਲੀ ਰਣਜੀਤ ਸਿੰਘ (ਜੀਵਨੀ ਮਹਾਰਾਜਾ ਰਣਜੀਤ ਸਿੰਘ) 1991
5. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਗਵਾਨੀ ਪ੍ਰਤੀ ਦੇਣ (ਖੋਜ-ਪੱਤਰ
6. ਬਰਮਾ ਦੀ ਯਾਤਰਾ, ਅਫਰੀਕਾ ਦੀ ਯਾਤਰਾ (1996)
7. ਸ੍ਰੀ ਸਤਿਗੁਰੂ ਜਗਜ਼ੀਤ ਸਿੰਘ ਜੀ ਦੀ ਜੀਵਨੀ (ਛਪਾਈ-ਅਧੀਨ)

# ਤਤਕਰਾ

## ਵਿਚਾਰ



## ਕਵਿਤਾਵਾਂ

# ਆਦਿਕਾ

ਸ੍ਰੀਮਤੀ ਸੁਰਿੰਦਰ ਕੌਰ ਖਰਲ ਪੰਜਾਬੀ ਪਾਠਕਾਂ ਲਈ ਕੋਈ ਨਵਾਂ ਜਾਂ ਅਣਜਾਣਿਆ ਹਸਤਾਖਰ ਨਹੀਂ। 1987 ਵਿਚ ਪ੍ਰਕਾਸ਼ਤ ਹੋਏ, ਬੜੀਆਂ ਦਿਲ-ਟੁੰਬਵੀਆਂ ਤੇ ਯਥਾਰਥਕ ਕਹਾਣੀਆਂ ਦੇ ਸੰਗ੍ਰਹਿ "ਤ੍ਰਿਸ਼ਨਾ" ਰਾਹੀਂ, ਉਹ ਪਹਿਲਾਂ ਹੀ ਪੰਜਾਬੀ ਸਾਹਿਤਕ ਹਲਕਿਆਂ ਵਿਚ ਆਪਣੀ ਚੰਗੀ-ਚੋਖੀ ਜਾਣ-ਪਛਾਣ ਸਥਾਪਤ ਕਰ ਚੁੱਕੀ ਹੈ। ਹੱਥਲੀ ਪੁਸਤਕ ਉਸਦਾ ਪਲੇਠਾ ਕਾਵਿ-ਸੰਗ੍ਰਹਿ ਹੈ।

ਮੈਨੂੰ ਇਸ ਗੱਲ ਦਾ ਤੀਬਰ ਅਹਿਸਾਸ ਹੈ ਕਿ ਮੁਖ-ਬੰਧ ਨੂੰ ਆਮ ਤੌਰ ਤੇ ਲੇਖਕ ਅਤੇ ਉਸਦੀ ਲਿਖਤ ਪ੍ਰਤੀ ਇਕ ਨਿਰੋਲ ਪ੍ਰਸ਼ੰਸਾ-ਪੱਤਰ ਆਖ ਕੇ ਛੁਟਿਆਇਆ ਜਾਂਦਾ ਹੈ ਤੇ ਅਕਸਰ ਅਣਗੌਲਿਆ ਕਰ ਦਿੱਤਾ ਜਾਂਦਾ ਹੈ! ਇਸ ਛਾਪ ਤੋਂ ਮੁਕਤ ਰਹਿਣ ਖਾਤਰ, ਮੈਂ ਸੁਰਿੰਦਰ ਕੌਰ ਖਰਲ ਦੀਆਂ ਕਵਿਤਾਵਾਂ ਬਾਰੇ ਕੋਈ ਆਰੰਭਕ ਸ਼ਬਦ ਕਲਮ-ਬੰਦ ਕਰਨ ਤੋਂ ਪਹਿਲਾਂ ਇਨ੍ਹਾਂ ਕਵਿਤਾਵਾਂ ਨੂੰ ਬਹੁਤ ਗਹੁ ਨਾਲ ਅਤੇ ਇਨ੍ਹਾਂ ਦੇ ਗੁਣ-ਔਗੁਣ ਦੇ ਜਾਵੀਏ ਨੂੰ ਸਾਹਵੇਂ ਰੱਖ ਕੇ ਪੜ੍ਹਿਆ ਹੈ।

ਵਿਸ਼ੇ-ਵਸਤੂ ਦੇ ਆਧਾਰ ਤੇ ਇਸ ਕਾਵਿ-ਸੰਗ੍ਰਹਿ ਦੀਆਂ ਕਵਿਤਾਵਾਂ ਨੂੰ ਦੋ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ, ਇਕ ਵਰਗ ਵਿਚ ਉਹ ਕਵਿਤਾਵਾਂ ਆਉਂਦੀਆਂ ਹਨ ਜਿਨ੍ਹਾਂ ਦਾ ਕਰਮ-ਖੇਤਰ ਜਾਂ ਤੇ ਨਿਜ ਦੀਆਂ ਭਾਵਨਾਵਾਂ, ਅਭਿਲਾਸ਼ਾਵਾਂ ਜਾਂ ਵਿਸੰਗਤੀਆਂ ਹੈ ਤੇ ਜਾਂ ਇਸਤ੍ਰੀ ਜਗਤ ਦੀਆਂ ਅਕਾਂਖਿਆਵਾਂ ਤੇ ਸਮੱਸਿਆਵਾਂ। ਦੂਜੇ ਵਰਗ ਵਿਚ ਉਹ ਕਵਿਤਾਵਾਂ ਆਉਂਦੀਆਂ ਹਨ ਜਿਨ੍ਹਾਂ ਵਿਚ ਸ਼ਾਇਰਾ ਦਾ ਆਪਣੇ ਮੁਰਸ਼ਦ, ਆਪਣੇ ਗੁਰੂਦੇਵ ਸਬੰਧੀ ਪ੍ਰੀਤ ਤੇ ਸ਼ਰਧਾ-ਭਾਵ ਦਾ ਵਰਨਣ ਹੈ।

ਜਿੱਥੋਂ ਤੱਕ ਇਕ ਵਰਗ ਦੀਆਂ ਕਵਿਤਾਵਾਂ ਦਾ ਸਬੰਧ ਹੈ ਸੁਰਿੰਦਰ ਕੌਰ ਖਰਲ ਨੇ "ਮੇਰੇ ਕਦਮਾਂ ਦੀ ਤ੍ਰਿਸ਼ਨਾ" "ਕੈਦ" "ਗਿਲੇ-ਸ਼ਿਕਵੇ" "ਪੇਟ" "ਘੁਟਣ" ਆਦਿਕ ਕਵਿਤਾਵਾਂ ਰਾਹੀਂ ਅਜੋਕੀ ਪੰਜਾਬਣ ਮੁਟਿਆਰ ਦੀਆਂ ਰੀਝਾਂ, ਆਸ਼ਾਵਾਂ, ਅਤ੍ਰਿਪਤੀਆਂ ਅਤੇ ਵੇਦਨਾਵਾਂ ਆਦਿ ਨੂੰ ਕਾਫ਼ੀ ਸ਼ਿੱਦਤ ਦੇ ਨਾਲ ਚਿਤ੍ਰਿਆ ਹੈ। ਇਨ੍ਹਾਂ ਕਵਿਤਾਵਾਂ ਵਿਚੋਂ ਉਸ ਦੀ ਨਿੱਜੀ ਵੇਦਨਾਂ ਤੇ ਬੇਬਸੀ ਸਾਫ਼ ਤੌਰ ਤੇ ਝਲਕਦੀ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਉਸਨੇ ਆਪਣੇ ਅੰਤਰੀਵ ਦੀਆਂ ਭਾਵਨਾਵਾਂ ਨੂੰ ਇੱਕ ਡੂੰਘੀ ਭਾਵੁਕਤਾ ਤੇ ਸੰਵੇਦਨਸ਼ੀਲਤਾ ਨਾਲ ਪ੍ਰਗਟ ਕੀਤਾ ਹੈ। ਇਹੋ ਜਿਹੀ ਉਪਭਾਵੁਕਤਾ ਕਿਸੇ ਕੋਮਲ-ਚਿਤ ਵਿਅਕਤਿਤਵ ਤੋਂ ਹੀ ਸੰਭਵ ਹੋ ਸਕਦੀ ਹੈ, ਤੇ ਕਵੀ ਲਈ ਕੋਮਲ-ਚਿਤ ਹੋਣਾ ਬਹੁਤ ਜ਼ਰੂਰੀ ਹੁੰਦਾ ਹੈ। ਸੁਰਿੰਦਰ ਕੌਰ ਖਰਲ ਵਰਤਮਾਨ ਨਾਰੀ-ਸੰਸਾਰ ਦੀਆਂ ਅਕਾਂਖਿਆਵਾਂ ਤੇ ਮੁਸ਼ਕਲਾਂ ਪ੍ਰਤੀ ਪੂਰੀ ਤਰ੍ਹਾਂ ਜਾਗਰੂਪ ਹੈ, ਅਤੇ ਇਨ੍ਹਾਂ ਦੀ ਤਰਜਮਾਨੀ ਉਸ ਨੇ ਤੀਬਰਤਾ ਤੇ ਤੀਖਣਤਾ ਨਾਲ ਕੀਤੀ ਹੈ। ਇਸਤ੍ਰੀ ਦੀਆਂ ਅੰਦਰੂਨੀ ਸ਼ਕਤੀਆਂ ਦਾ ਸਰਬ-ਪੱਖੀ ਵਿਕਾਸ ਕਰਕੇ ਉਸਨੂੰ ਮਰਦ ਦੇ ਨਾਲ ਬਰਾਬਰੀ ਦੇ ਪੱਧਰ 'ਤੇ ਤੁਰਦਿਆਂ ਵੇਖਣ ਦੀ ਉਸਦੀ ਰੀਝ, ਉਸ ਦੀਆਂ ਕਵਿਤਾਵਾਂ "ਉਠ ਜਾਗਣ ਦਾ ਵੇਲਾ ਹੈ" "ਜਾਗ੍ਰਤੀ ਦੀ ਜਵਾਲਾ" "ਸਾਨੂੰ ਬਣਦਾ ਸਤਿਕਾਰ ਦਿਉ" "ਮੇਰੀਆਂ ਭਾਵਨਾਵਾਂ ਅਤੇ ਤੂੰ" "ਮੈਨੂੰ ਜੀਣ ਦੇ" ਆਦਿ ਵਿਚ ਸਪੱਸ਼ਟ ਤੌਰ 'ਤੇ ਨਜ਼ਰ ਆਉਂਦੀ ਹੈ। ਪਰ ਮੇਰੀ ਜਾਚੇ ਇਸ ਵਿਸ਼ੇ ਨਾਲ ਸਬੰਧਤ ਖਰਲ ਦੀਆਂ ਕਵਿਤਾਵਾਂ ਦੀ ਤ੍ਰਾਸਦੀ ਇਹ ਹੈ ਕਿ ਇਨ੍ਹਾਂ ਨੂੰ ਲਿਖਣ ਸਮੇਂ ਉਸਨੇ ਆਪਣੀਆਂ ਭਾਵਨਾਵਾਂ ਨੂੰ ਕਾਵਿਕਤਾ 'ਤੇ ਭਾਰੂ

ਹੋ ਜਾਣ ਦੀ ਖੁੱਲ੍ਹ ਦੇ ਕੇ ਉਸ ਵਿੱਥ-ਸੋਝੀ ਨੂੰ ਗੁਆ ਲਿਆ ਹੈ ਜੋ ਕਿਸੇ ਰਚਨਾ ਨੂੰ ਅਮਰ ਪਦਵੀ ਤੇ ਪੁੱਠ ਦੇਣ ਲਈ ਜ਼ਰੂਰੀ ਹੁੰਦੀ ਹੈ। ਪਰ ਮੇਰੀ ਜਾਚੇ ਸੁਰਿੰਦਰ ਕੌਰ ਖਰਲ ਦੇ ਇਸ ਕਾਵਿ-ਸੰਗ੍ਰਹਿ ਦੀ ਮੁੱਖ ਤੇ ਅਸਲ ਪ੍ਰਾਪਤੀ ਉਸਦੀਆਂ ਉਹ ਰਚਨਾਵਾਂ ਹਨ ਜਿਨ੍ਹਾਂ ਵਿਚ ਉਸਦਾ ਆਪਣੇ ਗੁਰੂਦੇਵ, ਆਪਣੇ ਇਸ਼ਟ, ਸਬੰਧੀ ਸ਼ਰਧਾ-ਭਾਵ ਪਰਧਾਨ ਹੈ। ਖ਼ੁਸ਼-ਕਿਸਮਤੀ ਨਾਲ ਇਸ ਕਾਵਿ-ਸੰਗ੍ਰਹਿ ਦੀਆਂ ਬਹੁ-ਗਿਣਤੀ ਕਵਿਤਾਵਾਂ ਏਸ ਜ਼ੁਮਰੇ ਵਿਚ ਆਉਂਦੀਆਂ ਹਨ। ਪੰਜਾਬ ਦਾ ਮਕਬੂਲ ਸੂਫ਼ੀ ਸ਼ਾਇਰ ਸਈਅਦ ਬੁੱਲ੍ਹੇ ਸ਼ਾਹ ਆਪਣੇ ਪੀਰ ਮੁਰਸ਼ਦ ਸ਼ਾਹ ਇਨਾਇਤ ਦੇ ਦੀਦਾਰ ਦੀ ਤਲਬ ਵਿਚ ਗਾ ਉਠਿਆ ਸੀ:

''ਬਹੁੜੀਂ ਵੇ ਤਬੀਬਾ
ਮੇਰੀ ਜਿੰਦ ਗਈਆ,
ਤੇਰੇ ਇਸ਼ਕ ਨਚਾਇਆ
ਕਰ ਥਈਆ ਥਈਆ।''

ਤੇ ਉਸ ਆਖਿਆ ਸੀ:

''ਰਾਂਝਾ ਰਾਂਝਾ ਕਰਦੀ ਨੀ ਮੈਂ
ਆਪੇ ਰਾਂਝਾ ਹੋਈ,
ਆਖੋ ਨੀ ਮੈਨੂੰ ਧੀਦੋ ਰਾਂਝਾ
ਹੀਰ ਨਾ ਆਖੋ ਕੋਈ।''

ਨਿਰੋਲ ਇਹੋ ਜਿਹੇ ਅਹਿਸਾਸ ਦੀ ਤਰਜਮਾਨੀ ਸੁਰਿੰਦਰ ਕੌਰ ਖਰਲ ਦੀਆਂ ਇਨ੍ਹਾਂ ਸ਼ਰਧਾ-ਭਾਵ ਵਾਲੀਆਂ ਕਵਿਤਾਵਾਂ ਵਿੱਚ ਹੈ। ਇਹ ਕਵਿਤਾਵਾਂ ਗੁਰੂਦੇਵ ਦੇ ਦਰਸ਼ਨ ਤੇ ਮਿਲਾਪ ਦੀ ਤੀਬਰ ਲੋਚਾ ਦੀਆਂ ਕਵਿਤਾਵਾਂ ਹਨ, ਇਹ ਆਤਮਾ ਤੇ ਪਰਮਾਤਮਾ ਵਿਚ ਪ੍ਰੀਤ-ਸਬੰਧ ਦੀ ਮਾਅਰਫ਼ਤ ਦੀ ਗੱਲ ਕਰਦੀਆਂ ਹਨ, ਇਹ ਮੁਰਸ਼ਦ ਦੇ ਚਰਨ-ਸਪੱਰਸ਼ ਦੀ ਲੋਚ ਤੇ ਉਸ ਵਿਚ ਲੀਨ ਹੋ ਜਾਣ ਦੀ ਰੀਝ ਦੀਆਂ ਤਰਜਮਾਨ ਹਨ, ''ਮੈਂ'' ਤੋਂ ''ਤੂੰ'' ਦੇ ਸਫ਼ਰ ਦੀ ਕਹਾਣੀ ਪਾਉਂਦੀਆਂ ਹਨ ਅਤੇ ਮੈਂ 'ਚੋਂ ਆਪੇ ਦੇ ਮਨਫ਼ੀ ਹੋਣ ਦੀ ਕ੍ਰਿਆ ਦੇ ਅਸਰ ਦਾ ਬਿਰਤਾਂਤ ਸੁਣਾਉਂਦੀਆਂ ਹਨ। ਇਨ੍ਹਾਂ ਕਵਿਤਾਵਾਂ ਵਿੱਚ ਇਕ ਵਿਲੱਖਣ ਕਿਸਮ ਦਾ ਸੱਜਰਾਪਨ ਤੇ ਪਰਭਾਵ ਹੈ, ਜੋ ਵਿਸ਼ੇ ਦੇ ਪੱਖੋਂ ਪ੍ਰੰਪਰਕ ਹੁੰਦਿਆਂ ਹੋਇਆਂ ਵੀ ਨਵਾਂ ਨਵਾਂ ਜਾਪਦਾ ਹੈ।

ਕੁਝ ਕੁ ਉਦਾਹਰਣ ਮੁਲਾਹਿਜ਼ਾ ਹੋਣ:

''ਮਿੱਟੀ ਦੇ ਉਹ ਪਾਵਣ ਕਣ
ਜੋ ਤੇਰੇ ਚਰਨਾਂ ਹੇਠ ਆਏ ਸਨ,
ਮੈਂ ਆਪਣੀਆਂ ਪਲਕਾਂ ਨਾਲ ਚੁੱਕ ਕੇ
ਮਸਤਕ ਤੇ ਸਜਾ ਲਏ ਹਨ।'' (ਤੇਰੀ ਚਰਨ-ਧੂੜ)

''ਤੇਰੇ ਚਰਨ-ਸਪਰਸ਼ ਕਰਦਾ ਹੈ ਜਦ ਵੀ ਮਸਤਕ
ਜਾਪਦੈ ਹੁਣੇ ਤੀਜੀ ਅੱਖ ਖੁੱਲ੍ਹ ਜਾਵੇਗੀ
ਜਾਗਦੀਆਂ ਅੱਖਾਂ ਦਾ ਸੁਪਨਾ ਹੈ ਜੋ
ਸਭ ਝੂਠ ਹੈ
ਮੇਰੇ ਲਈ ਤਾਂ ਬਸ ਹੁਣ
ਤੂੰ ਹੀ ਤੂੰ ਹੈਂ
ਤੂੰ ਹੀ ਤੂੰ
ਬਸ ਤੂੰ ਹੀ ਤੂੰ।'' (ਬਸ ਤੂੰ ਹੀ ਤੂੰ)

''ਤੁਸੀਂ ਮੈਨੂੰ ਪੱਥਰ ਨਾ ਮਾਰੋ
ਕਿਉਂਕਿ ਮੈਂ ਹੁਣ ਉਸਦੀ ਸ਼ਰਨ ਵਿਚ ਹਾਂ
ਜਿਸ ਦੀ ਸ਼ਰਨ ਆਇਆਂ
ਮੈਂ ''ਮੈਂ'' ਨਹੀਂ ਰਹਿੰਦੀ
ਮੈਂ ''ਤੂੰ'' ਹੋ ਜਾਂਦੀ ਹੈ,
ਤੇ ਫੇਰ ਤੁਸੀਂ
ਪੱਥਰ ਕਿਸ ਨੂੰ ਮਾਰ ਰਹੇ ਹੋ। (ਤੁਸੀਂ ਮੈਨੂੰ ਪਥਰ ਨਾਂ ਮਾਰੋ।)

''ਜਦੋਂ ਮੈਂ ਹੀ ਮਨਫ਼ੀ ਹੋ ਗਈ
ਮੈਂ ਤੂੰ ਹੋ ਗਈ
ਤੂੰ ਹੀ ਤਾਂ ਹੁਣ ਰਹਿ ਗਿਐਂ
ਤੂੰ ਹੀ ਤਾਂ ਬਸ ਰਹਿ ਗਿਐਂ।'' (ਮੈਂ 'ਤੂੰ' ਹੋ ਗਈ')

ਹੋ ਸਕਦਾ ਹੈ ਤਕਨੀਕੀ ਪੂਰਣਤਾ ਤੇ ਪਰਬੀਨਤਾ ਭਾਲਣ ਵਾਲੇ ਇਨ੍ਹਾਂ ਕਵਿਤਾਵਾਂ ਦੇ ਰੂਪਕ ਤੇ ਲੈ ਤਾਲ ਦੇ ਪੱਖ ਤੇ ਕੋਈ ਕਿੰਤੂ ਕਰਨ। ਪਰ ਇਨ੍ਹਾਂ ਵਿਚ ਅੰਕਿਤ, ਹਿਰਦੇ ਦੀ ਸੰਵੇਦਨਾ ਤੇ ਡੂੰਘਾਈ ਦੀ ਸ਼ਿੱਦਤ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਅਜਿਹੀ ਪ੍ਰਬਲ ਤੇ ਪ੍ਰਚੰਡ ਭਾਵਨਾਂ ਵਾਲੀ ਕਵਿਤਾ ਪੰਜਾਬੀ ਕਾਵਿ ਵਿਚ ਇਕ ਵੱਖਰੇ ਕਿਸਮ ਦਾ ਵਾਧਾ ਕਰਦੀ ਹੈ, ਅਤੇ ਇਸ ਪੱਖੋਂ ਮੈਂ ਸੁਰਿੰਦਰ ਕੌਰ ਖਰਲ ਦੇ ਇਸ ਕਾਵਿ-ਸੰਗ੍ਰਹਿ ਨੂੰ ਹਾਰਦਿਕ ਜਿਉਂ ਆਇਆਂ ਆਖਦਾ ਹਾਂ।

**ਅਮਰੀਕ ਸਿੰਘ ਪੂਨੀ**
ਆਈ.ਏ.ਐਸ. (ਰਿਟਾਇਰਡ)
54, ਸੈਕਟਰ 27 ਏ.
ਚੰਡੀਗੜ੍ਹ।

# ਸਮਰਪਣ ਦੀ ਕਵਿਤਾ

ਸੁਰਿੰਦਰ ਕੌਰ ਖਰਲ ਦੀਆਂ ਇਹ ਸਤਰਾਂ
ਜਦੋਂ ਰਾਖ ਵਿਚ ਦੱਬੀ ਜ਼ਿੰਦਗੀ
ਸੁਲਗ ਉਠਦੀ ਹੈ
ਤਾਂ ਅੱਗ ਤਾਂ ਬਲੇਗੀ ਹੀ
ਭਾਂਬੜ ਤਾਂ ਉਠਣਗੇ ਹੀ

ਇਸ ਪੁਸਤਕ ਵਿਚਲੀਆਂ ਕਵਿਤਾਵਾਂ ਦੇ ਹੋਂਦ ਵਿਚ ਆਉਣ ਦੀ ਗਵਾਹੀ ਦਿੰਦੀਆਂ ਹਨ ਕਿਉਂਕਿ ਇਨ੍ਹਾਂ ਕਾਵਿ-ਰਚਨਾਵਾਂ ਵਿਚਲੀ ਜਜ਼ਬਿਆਂ ਦੀ ਸ਼ਿੱਦਤ ਕਿਤੇ ਮੱਠੀ ਅੱਗ ਵਰਗੀ ਹੈ ਤੇ ਕਿਤੇ ਭਾਂਬੜ ਵਰਗੀ ਵੀ।

ਸੁਰਿੰਦਰ ਕੌਰ ਖਰਲ ਨੂੰ ਮੈਂ ਕਹਾਣੀਕਾਰ ਤੇ ਵਾਰਤਕ ਲੇਖਕ ਵਜੋਂ ਜਾਣਦਾ ਹਾ ਅਤੇ ਉਸਦਾ ਇਹ ਕਵੀ ਰੂਪ ਮੇਰੇ ਲਈ ਹੈਰਾਨੀ ਭਰੀ ਖ਼ੁਸ਼ੀ ਦਾ ਮੁਕਾਮ ਹੈ। ਖ਼ੁਸ਼ੀ ਇਸ ਲਈ ਵੀ ਕਿ ਕਵੀਆਂ ਦੀ ਕਤਾਰ ਵਿਚ ਇਕ ਹੋਰ ਸੰਵੇਦਨਸ਼ੀਲ ਲੇਖਿਕਾ ਸ਼ਾਮਲ ਹੋ ਗਈ ਹੈ ਅਤੇ ਇਸ ਨਾਲ ਪੰਜਾਬੀ ਕਾਵਿ ਜਗਤ ਵਿਚ ਨਵੀਆਂ ਸੰਭਾਵਨਾਵਾਂ ਦੀ ਗੁੰਜਾਇਸ਼ ਵੀ ਬਣ ਗਈ ਹੈ।

ਸੁਰਿੰਦਰ ਕੌਰ ਖਰਲ ਦੀਆਂ ਇਨ੍ਹਾਂ ਕਾਵਿ-ਰਚਨਾਵਾਂ ਵਿਚੋਂ ਬਹੁਤੀਆਂ ਮੁਹੱਬਤ ਦੇ ਸਦੀਵੀ ਵਿਸ਼ੇਸ਼ ਨਾਲ ਸੰਬੰਧਤ ਹਨ। ਸੰਸਾਰ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਪ੍ਰੇਮ ਕਾਵਿ ਨੂੰ ਉੱਚਾ ਦਰਜਾ ਹਾਸਲ ਹੈ ਅਤੇ ਸ਼ਾਇਦ ਹੀ ਇਸ ਧਰਤੀ 'ਤੇ ਕੋਈ ਅਜਿਹਾ ਕਵੀ ਹੋਇਆ ਹੋਵੇ ਜਿਸ ਨੇ ਘੱਟ ਜਾਂ ਵੱਧ ਮਾਤਰਾ ਵਿਚ ਪ੍ਰੇਮ ਕਵਿਤਾ ਨਾ ਲਿਖੀ ਹੋਵੇ। ਦਰਅਸਲ ਕਵਿਤਾ ਦੀ ਸ਼ੁਰੂਆਤ ਹੀ ਮੁਹੱਬਤ ਦੇ ਪਾਕ ਪਵਿੱਤਰ ਜਜ਼ਬੇ ਤੋਂ ਹੁੰਦੀ ਹੈ।

ਸੁਰਿੰਦਰ ਕੌਰ ਖਰਲ ਦੀਆਂ ਇਨ੍ਹਾਂ ਪ੍ਰੇਮ ਕਵਿਤਾਵਾਂ ਦਾ ਵਿਸ਼ੇਸ਼ ਲੱਛਣ ਆਪਣੇ ਪਿਆਰੇ ਪ੍ਰਤੀ ਸਮਰਪਣ ਦੀ ਭਾਵਨਾ ਹੈ, ਅਜਿਹਾ ਸਮਰਪਣ ਜਿਹੜਾ ਆਪਣੀ ਚਰਮ-ਸੀਮਾ 'ਤੇ ਪਹੁੰਚ ਕੇ ਪੂਰਨ ਵੀ ਬਣ ਜਾਂਦਾ ਹੈ ਤੇ ਕਿੰਤੂ ਰਹਿਤ ਵੀ। ਇਸ ਪੁਸਤਕ ਵਿਚਲੀ ਬਹੁਤੀ ਰਚਨਾ ਕਵਿੱਤਰੀ ਦੇ ਪ੍ਰੇਮ ਇਸ਼ਟ ਦੁਆਲੇ ਹੀ ਘੁੰਮਦੀ ਹੈ :

ਤੇਰੇ ਅਥਾਹ ਡੂੰਘੇ ਸਮੁੰਦਰ ਜਿਹੇ ਨੈਣਾਂ ਵਿਚ
ਮੈਨੂੰ ਸਾਰਾ ਬ੍ਰਹਿਮੰਡ ਨਜ਼ਰ ਆਉਂਦਾ ਹੈ
ਤੇਰੇ ਹੋਠਾਂ 'ਚੋਂ ਨਿਕਲੇ ਸ਼ਬਦਾਂ ਦਾ ਹਰ ਫੁੱਲ
ਜੀਅ ਕਰਦੈ ਆਪਣੀ ਝੋਲੀ 'ਚ ਸਮੇਟ ਲਵਾਂ
ਤੇ ਸੁਗੰਧੀ ਬਿਖੇਰਨ ਲਈ ਚੁਣ ਚੁਣ ਕੇ
ਕਾਗ਼ਜ਼ਾਂ ਉਤੇ ਸਜਾ ਦੇਵਾਂ

ਇਹ ਕਵਿਤਾਵਾਂ ਕਾਗ਼ਜ਼ਾਂ ਉਤੇ ਸਜਾਏ ਫੁੱਲਾਂ ਵਰਗੀਆਂ ਹੀ ਹਨ। ਭਾਵੇਂ ਇਨ੍ਹਾਂ ਵਿਚਲੇ ਸ਼ਬਦ 'ਖਰਲ' ਦੇ ਆਪਣੇ ਹੀ ਹਨ ਪਰ ਪ੍ਰੇਰਨਾ ਸਰੋਤ ਉਹੀ ਹੈ ਜਿਸ ਦੇ ਨੈਣਾਂ ਵਿਚੋਂ ਉਸ ਨੂੰ ਬ੍ਰਹਿਮੰਡ ਦੀ ਝਲਕ ਦਿਸਦੀ ਹੈ।

ਮੁਹੱਬਤ ਦੇ ਜਜ਼ਬੇ ਦੀ ਸ਼ਿੱਦਤ ਨੂੰ ਇਨ੍ਹਾਂ ਸਤਰਾਂ ਵਿਚੋਂ ਮਹਿਸੂਸਿਆ ਤੇ ਮਾਣਿਆ ਜਾ

ਸਕਦਾ ਹੈ :

ਕਿਥੇ ਇਹ ਪਵਿੱਤਰ ਚਰਨ
ਤੇ ਕਿਥੇ ਮੇਰੇ ਅਪਵਿੱਤਰ ਹੱਥ
ਇਸ ਸੋਚ ਨਾਲ
ਚਰਨ-ਛੋਹ ਤੋਂ ਖ਼ਾਲੀ ਹੱਥ
ਦੂਰ ਹੀ ਰਹਿ ਜਾਂਦੇ ਨੇ
ਤੇ ਫਿਰ ਮੈਂ
ਤੇਰੇ ਚਰਨਾਂ ਹੇਠ ਆਏ
ਮਿੱਟੀ ਦੇ ਪਾਵਨ ਕਣਾਂ ਨੂੰ
ਆਪਣੀਆਂ ਨਜ਼ਰਾਂ ਨਾਲ
ਆਪਣੀਆਂ ਪਲਕਾਂ ਨਾਲ
ਚੁੱਕ ਕੇ
ਮਸਤਕ 'ਤੇ ਸਜਾ ਲੈਂਦੀ ਹਾਂ

ਪਿਆਰ ਦੇ ਜਜ਼ਬੇ ਦੀ ਸਿਖਰ ਉਦੋਂ ਵੀ ਹੁੰਦੀ ਹੈ ਜਦੋਂ ਕਿਸੇ ਨਾਲ ਰੂਹ ਦੀਆਂ ਡੂੰਘਾਈਆਂ ਤੱਕ ਪਹੁੰਚਿਆਂ ਮੁਹੱਬਤ ਦਾ ਰਿਸ਼ਤਾ ਬਾਕੀ ਸਾਰੇ ਰਿਸ਼ਤਿਆਂ ਦੀ ਥਾਂ ਲੈ ਲਵੇ ਤੇ ਇਨ੍ਹਾਂ ਦਾ ਬਦਲ ਬਣ ਗਿਆ ਪ੍ਰਤੀਤ ਹੋਣ ਲੱਗੇ :

ਜਦ ਤੂੰ ਹਾਸੀ ਕਰਦਾ ਹੈਂ
ਤਾਂ ਅੱਲ੍ਹੜ ਬੱਚੇ ਵਰਗਾ ਲੱਗਦਾ ਹੈਂ
ਜਦ ਤੂੰ ਸਿਖਿਆ ਦਿੰਦਾ ਹੈਂ
ਤਾਂ ਮਾਂ ਵਾਂਗ ਜਾਪਦਾ ਹੈਂ
ਜਦ ਤੂੰ ਗੰਭੀਰ ਮੁਦਰਾ 'ਚ ਹੁੰਦੈਂ
ਤਾਂ ਪਿਉ ਵਾਂਗ ਲਗਦਾ ਹੈਂ
ਜਦ ਤੂੰ ਭਲਾ ਲੋਚਦਾ ਹੈਂ
ਤਾਂ ਵੀਰ ਵਾਂਗ ਜਾਪਦਾ ਹੈਂ
ਜਦ ਤੂੰ ਕੌਤਕ ਕਰਦਾ ਹੈਂ
ਤਾਂ ਅਦ੍ਰਿਸ਼ ਪਰਮਾਤਮਾ ਲੱਗਦਾ ਹੈਂ
ਮੇਰਾ ਹਰ ਰਿਸ਼ਤਾ, ਹਰ ਨਾਤਾ
ਤੇਰੇ ਨਾਲ ਜਾ ਜੁੜਦਾ ਹੈ

ਸੁਰਿੰਦਰ ਕੌਰ ਖਰਲ ਦੀਆਂ ਇਨ੍ਹਾਂ ਕਾਵਿ-ਰਚਨਾਵਾਂ ਵਿਚ ਸਮਰਪਣ ਦੀ ਭਾਵਨਾ ਪੰਜਾਬੀ ਕਵਿਤਾ ਜਗਤ ਦਾ ਇਕ ਨਵਾਂ ਨਿਵੇਕਲਾ ਵਰਤਾਰਾ ਹੈ ਜੋ ਅਜਿਹੇ ਸੰਘਣੇ ਰੂਪ ਵਿਚ ਪਹਿਲਾਂ ਕਦੇ ਦੇਖਣ ਵਿਚ ਨਹੀਂ ਆਇਆ। ਜੇ ਇਸ ਗੱਲ ਨੂੰ ਅਤਿਕਥਨੀ ਨਾ ਗਿਣਿਆ ਜਾਏ ਤਾਂ ਕਹਿ ਸਕਦਾ ਹਾਂ ਕਿ ਸੁਰਿੰਦਰ ਕੌਰ ਖਰਲ ਦੀਆਂ ਇਹ ਕਵਿਤਾਵਾਂ ਆਪਣੀ ਭਾਵਕ ਸੁਰ ਤੇ ਅੰਦਾਜ਼ ਪੱਖੋਂ ਮੀਰਾ ਬਾਈ ਦੀਆਂ ਰਚਨਾਵਾਂ ਨਾਲ ਮੇਲ ਖਾਂਦੀਆਂ ਹਨ। ਮੀਰਾ ਬਾਈ ਵਾਂਗ ਉਹ ਵੀ

ਆਪਣੀ ਅਰਾਧਨਾ ਦੇ ਇਸ਼ਟ ਨੂੰ ਇਨ੍ਹਾਂ ਵੇਗਮਤੇ ਸ਼ਬਦਾਂ ਨਾਲ ਪੁਕਾਰਦੀ ਹੈ :

ਤੇਰੇ ਹਰ ਰੂਪ ਨੂੰ ਨਮਸਕਾਰ
ਤੇਰੇ ਹਰ ਨਾਮ ਨੂੰ ਨਮਸਕਾਰ
ਤੇਰੇ ਹਰ ਰਾਗ ਨੂੰ ਨਮਸਕਾਰ

ਅਤੇ

ਜਿਸ ਨੂੰ ਆਪਾ ਸਮਰਪਤ ਹੋਵੇ
ਫਿਰ ਉਥੇ ਮਾਨ ਕੀ ਤੇ ਅਪਮਾਨ ਕੀ
ਮੇਰਾ ਮਾਨ ਅਪਮਾਨ ਸਭ ਤੇਰਾ ਹੈ

ਸੁਰਿੰਦਰ ਕੌਰ ਖਰਲ ਦੀਆਂ ਦਿਲ ਦੀ ਸਾਦਗੀ ਤੇ ਮਾਸੂਮੀਅਤ 'ਚੋਂ ਉਗਮੀਆਂ ਇਨ੍ਹਾਂ ਕਵਿਤਾਵਾਂ ਦਾ ਸੁਆਗਤ ਕਰਦਾ ਮੈਂ ਉਸੇ ਦੇ ਸ਼ਬਦਾਂ ਵਿਚ ਦਿਲੀ ਸ਼ੁਭ ਕਾਮਨਾਵਾਂ ਭੇਟ ਕਰਦਾ ਹਾਂ

ਮਾਸੂਮੀਅਤ ਦੇ ਪਾਕ ਇਰਾਦੇ
ਕਦੇ ਈਰਖਾ ਦੀਆਂ
ਕੋਝੀਆਂ ਸਾਜ਼ਸ਼ਾਂ ਦਾ
ਸ਼ਿਕਾਰ ਨਾ ਹੋਵਣ

**ਹਰਭਜਨ ਹਲਵਾਰਵੀ**
ਸੰਪਾਦਕ
ਪੰਜਾਬੀ ਟ੍ਰਿਬਿਊਨ
ਚੰਡੀਗੜ੍ਹ
**15 ਜੁਲਾਈ, 1996**

# ਅਹਿਸਾਸ ਦੀ ਸ਼ਾਇਰੀ

ਕਲਾਕਾਰ-ਮਨ ਦੀ ਅਭਿਵਿਅਕਤੀ ਚਾਹੇ ਕਲਮ ਰਾਹੀਂ ਹੋਵੇ, ਚਾਹੇ ਰੰਗਾਂ ਰਾਹੀਂ ਤੇ ਚਾਹੇ ਸੰਗੀਤਕ-ਸੁਰਾਂ ਰਾਹੀਂ, ਇਹ ਆਪੇ ਦੇ ਪ੍ਰਗਟਾਵੇ ਦਾ ਸਾਧਨ ਹਨ। ਕਵਿਤਾ, ਕਾਵਿਕ-ਮਨ ਦੀ ਪੁਸ਼ਾਕ ਹੈ। ਇਹਦੀ ਬਣਤਰ, ਇਹਦੇ ਰੰਗ ਪਾਠਕ ਨੂੰ ਓਨੇ ਹੀ ਵੱਧ ਕੀਲਣ ਤੇ ਪ੍ਰਭਾਵਿਤ ਕਰਨ ਦੀ ਸਮਰੱਥਾ ਰੱਖਦੇ ਹਨ, ਜਿੰਨੀਂ ਵੱਧ ਸਮਰੱਥਾਵਾਨ ਤੇ ਸੁਚੱਜੀ ਕਾਵਿ-ਅਨੁਭੂਤੀ ਹੋਵੇਗੀ। ਸੁਰਿੰਦਰ ਕੌਰ ਖਰਲ ਦਾ ਪਹਿਲਾ ਕਾਵਿ-ਸੰਗ੍ਰਹਿ 'ਬਖ਼ਸ਼ਿਸ਼' ਸਾਡੇ ਸਾਹਮਣੇ ਹੈ। ਇਹ ਉਸਦੀਆਂ ਪਿਛਲੇ ਕਈ ਸਾਲਾਂ ਦੀਆਂ ਕਾਵਿ-ਅਨੁਭੂਤੀਆਂ ਦਾ ਸੰਗ੍ਰਹਿ ਹੈ।

'ਬਖ਼ਸ਼ਿਸ਼' ਵਿਚ ਸੁਰਿੰਦਰ ਕੌਰ ਨੇ ਇਸ਼ਕ-ਮਜ਼ਾਜ਼ੀ ਦੇ ਸੂਖਮ ਤੇ ਬਰੀਕ ਅਹਿਸਾਸ ਤੋਂ ਲੈ ਕੇ ਇਸ਼ਕ-ਹਕੀਕੀ ਦੇ ਡੂੰਘੇ ਰਹੱਸਮਈ ਅਹਿਸਾਸਾਂ ਤੱਕ ਦੀ ਯਾਤਰਾ ਕੀਤੀ ਹੈ। ਇਕ ਪੜਾਅ ਦੀਆਂ ਕਵਿਤਾਵਾਂ ਨਿੱਜ ਦੇ ਦੁਆਲੇ ਘੁੰਮਦੀਆਂ ਹਨ। ਦੂਜੇ ਪੜਾਅ ਦੀਆਂ ਕਵਿਤਾਵਾਂ ਅਕੀਦਤ ਤੇ ਇਬਾਦਤ ਦੇ ਰੰਗਣ ਦੀਆਂ ਕਵਿਤਾਵਾਂ ਹਨ। ਇਸ ਵਿਚ ਪ੍ਰਭੂ-ਮਿਲਾਪ ਦੇ ਸੰਜੋਗੀ ਤੇ ਵਿਜੋਗੀ ਪਲਾਂ ਦਾ ਚਿਤ੍ਰਣ ਹੈ। ਇਹ ਇਕ ਸੁੱਚੀ ਹਿੱਕ 'ਚੋਂ ਨਿਕਲੀ ਸੁੱਚੀ ਹਾਕ ਵਰਗੀਆਂ ਕਵਿਤਾਵਾਂ ਹਨ। ਇਹ ਇਕ ਅਰਦਾਸ ਹੈ, ਨਿਸ਼ਠਾਵਾਨ ਰੂਹ ਦੀ ਆਪਣੇ ਇਸ਼ਟ ਅੱਗੇ ਇਕ ਪਾਕ-ਅਰਜ਼ੋਈ ਹੈ ਸਤਿਗੁਰਾਂ ਦੇ ਦਰ 'ਤੇ ਉਸਦੀ ਬਖਸ਼ਿਸ਼ ਦਾ ਸ਼ੁਕਰਾਨਾ ਕਰਨ ਅਤੇ ਚਰਨ ਧੂੜ ਮੱਥੇ ਛੁਹਾਉਣ ਦੀ। ਇਹ ਕਵਿਤਾਵਾਂ ਅਹਿਸਾਸ ਦੀਆਂ ਕਵਿਤਾਵਾਂ ਹਨ। ਔਰਤ ਦੇ ਮਨ ਦੀ ਵੇਦਨਾ ਸੰਵੇਦਨਾ ਦਾ ਇਕ ਸੂਖ਼ਮ ਵਿਵਰਣ ਇਹਨਾਂ ਦੀ ਧੜਕਣ ਹੈ।

ਇਸੇ ਕਰਕੇ ਸੁਰਿੰਦਰ ਕੌਰ ਖਰਲ ਦੀਆਂ ਇਹ ਕਵਿਤਾਵਾਂ ਪਾਠਕਾਂ ਲਈ ਇਕ ਨਿਵੇਕਲੀ ਖਿੱਚ ਦਾ ਕਾਰਨ ਬਣਨਗੀਆਂ। ਮੈਂ ਇਹਨਾਂ ਕਵਿਤਾਵਾਂ ਦੀ ਸਿਰਜਕ ਨੂੰ ਵਧਾਈ ਦਿੰਦਾ ਇਸਦੇ ਪਾਠ ਦੀ ਸਿਫ਼ਾਰਸ਼ ਕਰਦਾ ਹਾਂ।

**ਰਵਿੰਦਰ ਭੱਠਲ**

90 ਐਫ਼,

ਸ਼ਹੀਦ ਭਗਤ ਸਿੰਘ ਨਗਰ

ਪੱਖੋਵਾਲ ਰੋਡ, ਲੁਧਿਆਣਾ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਖ਼ੁਸ਼ੀ ਦਾ ਪ੍ਰਗਟਾਵਾ

ਮੈਂ ਆਪਣੀ ਸੁਪਤਨੀ ਸੂਬਾ ਸੁਰਿੰਦਰ ਕੌਰ 'ਖਰਲ' ਦੇ ਕਾਵਿ-ਸੰਗ੍ਰਹਿ 'ਬਖ਼ਸ਼ਿਸ਼' ਛਪਣ ਦੀ ਰੀਝ ਪੂਰੀ ਹੁੰਦਿਆਂ ਵੇਖ ਕੇ ਬਹੁਤ ਖ਼ੁਸ਼ ਹਾਂ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਇਸ ਦੀ ਲੇਖਣੀ ਨੂੰ ਹੋਰ ਬਲ ਬਖ਼ਸ਼ਣ ਤੇ ਇਸ ਦੇ ਵੱਧ ਤੋਂ ਵੱਧ ਸਾਹਿਤ ਰਚ ਸਕਣ ਤੇ ਛਪਵਾਏ ਜਾਣ ਦੇ ਸੁਫ਼ਨੇ ਨੂੰ ਸਾਕਾਰ ਕਰਨ।

**ਭਗਵੰਤ ਸਿੰਘ ਨਾਮਧਾਰੀ**
ਨਾਮਧਾਰੀ ਇੰਜਨੀਅਰਿੰਗ ਵਰਕਸ
ਰੋਪੜ - 140001
19 ਜੁਲਾਈ, 1996

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਉਥਾਨਿਕਾ

ਕੋਈ ਵੀ ਰਚਨਾ ਜੋ ਅਸਲੀਅਤ ਨੂੰ ਛੂੰਹਦੀ ਹੋਵੇ, ਬਨਾਵਟ ਤੋਂ ਕਾਫ਼ੀ ਦੂਰ ਹੋਵੇ, ਉਸ ਦਾ ਅਸਰ ਸੁਚੱਜਾ ਅਤੇ ਮਾਰਗਦਰਸ਼ਨ ਵਾਲਾ ਹੁੰਦਾ ਹੈ ਤੇ ਜੇਕਰ ਉਹ ਆਪਣੇ ਰਹਿਬਰ, ਗੁਰੂ, ਪੈਗੰਬਰ ਨੂੰ ਅਰਪਿਤ ਹੋਵੇ, ਉਸ ਵਿਚ ਤਿਆਗ, ਸ਼ਰਧਾ, ਸੱਚਾ ਅਤੇ ਸੁੱਚਾ ਪਿਆਰ, ਆਪਾ ਤਿਆਗ ਕੇ ਆਪਣੇ ਇਸ਼ਟ ਵਿਚ ਰੰਗਿਆ ਹੋਇਆ ਅਤੇ ਇਕ ਮਿੱਕ ਹੋ ਕੇ ਲਿਖਿਆ ਜਾਵੇ ਤਾਂ ਉਹ ਹੀਰਿਆਂ ਅਤੇ ਮਣੀਆਂ ਵਿਚ ਰੰਗੀ ਹੋਈ ਇੱਕ ਮਾਲਾ ਬਣ ਜਾਂਦੀ ਹੈ ਜੋ ਕਿ ਸੂਬਾ ਸੁਰਿੰਦਰ ਕੌਰ ਖਰਲ ਦੀ ਇਸ ਕਾਵਿ-ਕਿਆਰੀ ਵਿਚ ਮੂਰਤੀਮਾਨ ਹੈ।

ਇਸ ਕਾਵਿ ਕਿਆਰੀ ਵਿਚ ਲੇਖਕਾ ਨੇ ਇਸਤਰੀ ਨੂੰ ਆਪਣੇ ਦਾਇਰੇ ਵਿਚ ਰਹਿ ਕੇ ਵਿਕਾਸ ਕਰਨ ਲਈ ਉਕਸਾਇਆ ਹੈ ਅਤੇ ਉਸ ਨੂੰ ਅਜ਼ਾਦੀ ਤੇ ਉੱਨਤ ਜੀਵਨ ਲਈ ਪ੍ਰੇਰਿਆ ਹੈ, ਜੋ ਬਰਬਾਦੀ ਨਾ ਬਣ ਸਕੇ, ਜਿਸ ਨਾਲ ਦੂਸਰੇ ਦੀ ਅਜ਼ਾਦੀ ਨੂੰ ਛੀਨਿਆਂ (ਖੋਹਿਆ) ਨਾ ਜਾ ਸਕੇ, ਨਾਲ ਹੀ ਸਮਾਜ ਨੂੰ ਬੇਨਤੀ ਕੀਤੀ ਹੈ ਕਿ ਉਹ ਨਾਰੀ-ਜਗਤ ਨੂੰ ਆਪਣੇ ਦਾਇਰੇ ਵਿਚ ਰਹਿ ਕੇ ਉਭਰਣ ਦੇਵੇ, ਉਸ ਨੂੰ ਲਿਤਾੜਨ ਤੇ ਗੁਮਰਾਹ ਕਰਨ ਤੋਂ ਗੁਰੇਜ ਕਰੇ।

ਇਸ ਪੁਸਤਕ ਦਾ ਇਕ ਪੱਖ ਇਹ ਵੀ ਹੈ ਕਿ ਸਮਾਜ (ਬੁਰਾ ਸਮਾਜ) ਜੋ ਹਰ ਪ੍ਰਾਣੀ ਮਾਤਰ ਨੂੰ ਵਧਣ-ਫੁੱਲਣ ਵਿਚ ਰੁਕਾਵਟ ਬਣਦਾ ਹੈ ਉਸ ਨੂੰ ਚੈਲਿੰਜ ਕੀਤਾ ਅਤੇ ਝੂਠ ਅਤੇ ਅਤਿਆਚਾਰੀ ਲੋਕਾਂ ਨੂੰ ਲਾਹਨਤ ਪਾਈ ਹੈ।

ਆਪਣੇ ਸਤਿਗੁਰੂ ਜੀ ਪ੍ਰਤੀ ਕੈਸਾ ਪਿਆਰ ਹੋਵੇ ਅਤੇ ਸਤਿਗੁਰੂ ਕਿਤਨਾ ਮੇਹਰਬਾਨ ਅਤੇ ਸਮਰੱਥ ਹੁੰਦਾ ਹੈ, ਇਸ ਪੁਸਤਕ ਤੋਂ ਗਿਆਨ ਹੁੰਦਾ ਹੈ। ਸੂਬਾ ਸੁਰਿੰਦਰ ਕੌਰ ਖਰਲ ਦੀ ਇਹ ਪੁਸਤਕ ਆਪਣੇ ਪਿਆਰੇ ਅਤੇ ਸਰਬ-ਸਮਰੱਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਅਲਾਹੀ ਨੂਰ ਵਿਚ ਰੰਗੀ ਹੋਈ ਇਕ ਰੰਗਤ ਹੈ। ਪੁਸਤਕ ਪੜ੍ਹਨ 'ਤੇ ਪਤਾ ਲੱਗਦਾ ਹੈ ਕਿ ਇਹ ਆਪਣੇ ਰਹਿਬਰ ਤੋਂ ਕਿਵੇਂ ਵਾਰੇ ਵਾਰੇ ਜਾਂਦੀ ਹੈ। ਉਸ ਦੇ ਦਰਸ਼ਨਾਂ ਵਿਚ ਭਗਵਾਨ ਦਾ ਦਰਸ਼ਨ ਹੈ ਅਤੇ ਉਸ ਦਰਸ਼ਨ ਦਾ ਆਨੰਦ ਅਤੇ ਸੁਆਦ, ਕਹਿਣੀ ਅਤੇ ਕਥਨੀ ਤੋਂ ਬਾਹਰ ਹੈ, ਸਿਰਫ਼ ਇਹ ਹੀ ਕਿਹਾ ਜਾ ਸਕਦਾ ਹੈ, ਤੂੰ ਬੇਅੰਤ ਹੈਂ, ਤੂੰ ਬਖ਼ਸ਼ਿਸ਼ ਕਰ, ਮੇਹਰ ਕਰ।

ਇਹ ਲੇਖਕਾ ਪਹਿਲਾਂ ਬੀਬੀ ਸੁਰਿੰਦਰ ਕੌਰ ਖਰਲ ਦੇ ਨਾਂ ਨਾਲ ਜਾਣੀ ਜਾਂਦੀ ਰਹੀ, ਹੁਣ ਇਹ ਨਾਮਧਾਰੀ ਜਗਤ ਵਿਚ ਸੂਬਾ ਸੁਰਿੰਦਰ ਕੌਰ ਖਰਲ ਦੇ ਨਾਮ ਨਾਲ ਚਰਚਿਤ ਹੈ। ਸੂਬੇ ਦੀ ਉਪਾਧੀ ਨਾਮਧਾਰੀ ਸੰਗਤ ਵਿਚ ਬਹੁਤ ਸਤਿਕਾਰਯੋਗ ਅਤੇ ਉੱਚ ਉਪਾਧੀ ਹੈ ਜੋ ਵਰਤਮਾਨ ਸਤਿਗੁਰੂ ਰਾਹੀਂ ਬਖ਼ਸ਼ਿਸ਼ ਹੁੰਦੀ ਹੈ। ਬੀਬੀ ਸੁਰਿੰਦਰ ਕੌਰ ਨੂੰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਆਪਣੀ ਰਸਨਾ ਦੁਆਰਾ ਵੈਸਾਖੀ ਸਮੇਂ, ਨਾਮਧਾਰੀ ਸ਼ਹੀਦੀ ਅਸਥਾਨ ਅੰਮ੍ਰਿਤਸਰ ਵਿਖੇ ਸੂਬਾ ਪਦ ਦਾ ਮਾਣ 13 ਅਪ੍ਰੈਲ ਸੰਨ 1994 ਨੂੰ ਬਖ਼ਸ਼ਿਆ ਹੈ। ਇਹ ਸਾਰੀ ਬਖ਼ਸ਼ਿਸ਼ ਇਸ ਉੱਪਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਹੈ।

ਸੂਬਾ ਸੁਰਿੰਦਰ ਕੌਰ ਖਰਲ ਨੇ ਹਿਸਟਰੀ ਦੀ ਐਮ.ਏ.ਕੀਤੀ ਹੋਈ ਹੈ। ਇਹ ਇਕ ਸੁਚੱਜੀ ਅਤੇ ਪਤੀ ਦੀ ਆਗਿਆਕਾਰ ਪਤੀ-ਵਰਤਾ ਔਰਤ ਤੇ ਇਕ ਨੇਕ ਤੇ ਸੁਹਿਰਦ ਮਾਂ ਹੈ। ਇਕ

ਸੁਚੱਜੇ ਘਰ ਦੀਆਂ ਸਾਰੀਆਂ ਜ਼ੁੰਮੇਵਾਰੀਆਂ ਨਿਭਾਉਂਦੀ ਹੋਈ ਇਹ ਸਹਿਤ ਦੇ ਖੇਤਰ ਵਿਚ ਉਤਰੀ ਹੈ। ਇਸ ਦੇ ਦੋ ਬੱਚੇ, ਪੁੱਤਰ ਯਾਦਵਿੰਦਰ ਸਿੰਘ ਤੇ ਧੀ ਰੁਪਿੰਦਰ ਕੌਰ ਹਨ। ਇਹ ਰੋਪੜ ਦੇ ਵਸਨੀਕ ਹਨ। ਸੂਬਾ ਸੁਰਿੰਦਰ ਸਵਰਗੀ ਸੰਤ ਕੇਹਰ ਸਿੰਘ ਨਾਮਧਾਰੀ ਦੀ ਨੂੰਹ ਅਤੇ ਸ੍ਰ. ਭਗਵੰਤ ਸਿੰਘ, ਨਾਮਧਾਰੀ ਇਜਨੀਅਰਿੰਗ ਵਰਕਸ ਰੋਪੜ ਦੀ ਸੁਪਤਨੀ ਹੈ। ਸਵਰਗੀ ਸ੍ਰ. ਗੁਰਚਰਨ ਸਿੰਘ ਖਰਲ (ਗ੍ਰਾਊਂਡ ਇੰਜਨੀਅਰ) ਤੇ ਬੀਬੀ ਗੁਰਦੇਵ ਕੌਰ ਦੀ ਸਪੁੱਤਰੀ ਹੈ।

ਮੈਨੂੰ ਆਸ ਹੈ ਕਿ ਜਿਸ ਰੰਗਤ ਵਿਚ ਇਹ ਕਵਿਤਾ ਦੀ ਮਾਲਾ ਰਚੀ ਗਈ ਹੈ, ਪਾਠਕਾਂ ਨੂੰ ਉਸ ਰੰਗਤ ਦਾ ਰੰਗ ਜ਼ਰੂਰ ਚੜ੍ਹੇਗਾ ਅਤੇ ਇਹ ਇਕ ਪ੍ਰੇਰਨਾ ਸਰੋਤ ਬਣ ਕੇ ਵਿਖਾਏਗੀ।

**ਤਰਸੇਮ ਸਿੰਘ ਨਾਮਧਾਰੀ**
ਸੀ-536, ਫ਼ੇਜ਼ 1, ਅਰਬਨ ਅਸਟੇਟ
ਫੋਕਲ ਪੁਆਇੰਟ, ਲੁਧਿਆਣਾ
18 ਜੁਲਾਈ, 1996

੧੯

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਧੰਨਵਾਦ

ਮੈਂ ਸਰਬ ਸ੍ਰੇਸ਼ਟ, ਸਰਬ ਸਮਰੱਥ ਪਰਮਪੂਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਰੋਮ-ਰੋਮ ਸ਼ੁਕਰ ਗੁਜਾਰਦੀ ਹਾਂ ਜਿਨ੍ਹਾ ਦੀ ਚਰਨ ਧੂੜ ਨੇ ਮੇਰਾ ਜੀਵਨ ਪਲਟਾ ਦਿੱਤਾ ਹੈ ਤੇ ਮੈਨੂੰ ਸੁਚੱਜੇ ਜੀਵਨ ਦਾ ਮਾਰਗ ਦਰਸ਼ਨ ਕਰਾਇਆ ਹੈ। ਸ੍ਰੀ ਸਤਿਗੁਰੂ ਜੀ ਦੀ ਅਸੀਮ ਕ੍ਰਿਪਾ, ਬਖ਼ਸ਼ਿਸ਼, ਆਸ਼ੀਰਵਾਦ ਤੇ ਰਹਿਮਤ ਸਦਕਾ ਇਹ ਹੱਥਲੀ ਕਵਿਤਾਵਾਂ ਦੀ ਪੁਸਤਕ 'ਬਖ਼ਸ਼ਿਸ਼' ਮੇਰੇ ਕੋਲੋਂ ਲਿਖੀ ਹੀ ਨਹੀਂ ਗਈ, ਬਲਕਿ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚੀ ਹੈ। ਸ਼ੁਕਰਗੁਜ਼ਾਰੀ ਵਿਅਕਤ ਕਰਨ ਲਈ ਮੇਰੀ ਜ਼ੁਬਾਨ ਤੇ ਕਲਮ ਕੋਲ, ਸ਼ਬਦਾਂ ਦਾ ਅਭਾਵ ਹੈ।

ਕਤਰਾ-ਕਤਰਾ ਦਿਲ ਦੇ ਖ਼ੂਨ ਦੀ ਸਿਆਹੀ ਨਾਲ ਲਿਖੀਆਂ ਇਹ ਕਵਿਤਾਵਾਂ, ਸੰਤ ਤਰਸੇਮ ਸਿੰਘ ਦੇ ਉਤਸਾਹ, ਪ੍ਰੇਰਨਾ ਤੇ ਸਹਿਯੋਗ ਦੇਣ ਸਦਕਾ, ਪੁਸਤਕ ਰੂਪ ਵਿਚ ਆ ਸਕੀਆਂ ਹਨ, ਮੈਂ ਸਦਾ ਰਿਣੀ ਰਹਾਂਗੀ। ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਸ੍ਰੀ ਸਤਿਗੁਰੂ ਜੀ ਨੇ ਇਨ੍ਹਾਂ ਕਵਿਤਾਵਾਂ ਨੂੰ ਬੜੀ ਦਿਲਚਸਪੀ ਤੇ ਧਿਆਨ ਨਾਲ ਪੜ੍ਹਨ ਉਪਰੰਤ ਇੰਨ੍ਹਾ ਬਾਰੇ ਆਪਣੇ ਵਿਚਾਰ ਲਿਖੇ ਹਨ ਤੇ ਤਰਤੀਬ ਦੇਣ ਵਿਚ ਵੀ ਮੇਰੀ ਭਰਪੂਰ ਮਦਦ ਕੀਤੀ ਹੈ, ਮੈਂ ਤਹਿ ਦਿਲੋਂ ਇਨ੍ਹਾ ਦੀ ਆਭਾਰੀ ਹਾਂ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਕਰਨ ਤੋਂ ਬਾਅਦ ਸੰਨ 1990 ਤੋਂ ਬਾਅਦ ਦੀਆਂ ਲਿਖੀਆਂ ਮੇਰੀਆਂ ਕਵਿਤਾਵਾਂ ਵਿਚ ਸ੍ਰੀ ਸਤਿਗੁਰੂ ਦੀ ਜੀ ਬਖ਼ਸ਼ਿਸ਼ ਸਦਕਾ ਇਕ ਅਨੋਖਾ ਹੀ ਮੋੜ ਆਇਆ ਹੈ। ਮੈਨੂੰ ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਲੈ ਗਏ। ਤੇ ਅਰਜ਼ ਕੀਤੀ ਕਿ ਇਹ ਬੀਬੀ ਲੇਖਕ ਹੈ, ਇਸ ਦੀਆਂ ਲਿਖੀਆਂ ਕਈ ਪੁਸਤਕਾਂ ਛਪੀਆਂ ਹਨ, ਕਵਿਤਾ ਵੀ ਲਿਖਦੀ ਹੈ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਅਜਿਹੀ ਆਸ਼ੀਰਵਾਦ ਤੇ ਅਜਿਹੀਆਂ ਖ਼ੁਸ਼ੀਆਂ ਦਿੱਤੀਆਂ ਕਿ ਮੇਰੀ ਕਲਮ ਵਿਚ ਨਿਵੇਕਲਾ ਹੀ ਰੰਗ ਆ ਗਿਐ। ਹੁਣ ਜਦੋਂ ਮੈਂ ਖ਼ੁਦ ਵੀ ਆਪਣੀਆਂ ਇੰਨਾ ਕਵਿਤਾਵਾਂ ਨੂੰ ਪੜ੍ਹਦੀ ਹਾਂ ਤਾਂ ਇਕ ਅਨੋਖੇ ਜਿਹੇ ਸੁਆਦਲੇ ਰੰਗ ਵਿਚ ਰੰਗੀ ਜਾਂਦੀ ਹਾਂ।

ਤਸਵੀਰ (ਪੰਨਾ ਨੰ: 5) ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੱਜਿਓਂ ਖੱਬੇ ਬੈਠੇ ਹਨ- ਸੰਤ ਭਗਵੰਤ ਸਿੰਘ, ਸੁਰਿੰਦਰ ਕੌਰ ਖਰਲ, ਬੀਬੀ ਗੁਰਦੇਵ ਕੌਰ ਤੇ ਸੰਤ ਤਰਸੇਮ ਸਿੰਘ ਜੀ।

ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ, ਸੰਤ ਰਛਪਾਲ ਸਿੰਘ ਕਹਿੰਦੇ ਹਨ ਕਿ ਅਸੀਂ ਇੰਨਾ ਕਵਿਤਾਵਾਂ ਨੂੰ ਕਈ ਕਈ ਵਾਰ ਪੜ੍ਹਿਆ, ਬੜਾ ਸੁਆਦ ਆਉਂਦਾ ਹੈ ਅਤੇ ਮਨ ਸਤਿਗੁਰੂ ਚਰਨਾਂ ਵਿਚ ਜੁੜ ਜਾਂਦਾ ਹੈ। ਕਵੀ ਪ੍ਰੀਤਮ ਸਿੰਘ ਅਨੁਸਾਰ 'ਸੂਬਾ ਸੁਰਿੰਦਰ ਕੌਰ ਜੀ ਬਹੁਤ ਸੁੰਦਰ ਲਿਖਦੇ ਹਨ।'

ਆਪਣੇ ਵੱਡੇ ਭਰਾ ਸ੍ਰ. ਮੋਹਨ ਸਿੰਘ ਮਹਿਰਮ (ਹਾਲ ਦਿੱਲੀ) ਨੂੰ ਲਿਖਦਿਆਂ ਵੇਖ ਕੇ ਮੇਰੇ ਮਨ ਵਿਚ ਵੀ ਲਿਖਣ ਦੀ ਰੀਝ ਉੱਠੀ ਤੇ ਮੈਂ ਬਰਨਾਲੇ ਵਿਖੇ ਰਹਿੰਦਿਆਂ ਸੰਨ 1966 ਤੋ ਕਵਿਤਾ, ਕਹਾਣੀ ਤੇ ਲੇਖ ਲਿਖਣੇ ਸ਼ੁਰੂ ਕੀਤੇ। ਮੇਰੀਆਂ ਉਸ ਵੇਲੇ ਦੀਆਂ ਕਵਿਤਾਵਾਂ ਨੂੰ ਸੋਧ ਮੇਰੇ

ਵੀਰ (ਪ੍ਰੋ.) ਰਵਿੰਦਰ ਭੱਠਲ ਨੇ ਦਿੱਤੀ। ਇਕ ਸਮਾਂ ਸੀ ਜਦੋਂ, ਵਿਆਹ ਉਪਰੰਤ ਕਈ ਵਰ੍ਹੇ ਕੁ. ਕਾਰਨ ਵਸ ਮੈਨੂੰ ਲਿਖਣਾ ਛੱਡਣਾ ਪਿਆ, ਉਸ ਵੇਲੇ ਪ੍ਰੋ. ਰਵਿੰਦਰ ਭੱਠਲ ਨੇ ਸੰਨ 1978 ਵਿਚ ਮੈਨੂੰ ਲਿਖਾਰੀ ਸਭਾ ਰੂਪ ਨਗਰ (ਰਜਿ.) ਦੀ ਮੈਂਬਰ ਬਣਵਾ, ਮੁੜ ਲਿਖਣ ਲਾਇਆ। ਇਸ ਕਾਵਿ-ਸੰਗ੍ਰਹਿ 'ਬਖ਼ਸ਼ਿਸ਼' ਦੀਆਂ ਕਵਿਤਾਵਾਂ ਪ੍ਰੋ. ਭੱਠਲ ਨੇ ਬੜੇ ਧਿਆਨ ਨਾਲ ਪੜ੍ਹਨ ਉਪਰੰਤ, ਆਪਣੇ ਸੁਚੱਜੇ ਸੁਝਾਓ ਦੇ ਕੇ ਮੈਨੂੰ ਕਿਰਤਾਰਥ ਕੀਤਾ ਹੈ, ਮੈਂ ਅਤਿਅੰਤ ਧੰਨਵਾਦੀ ਹਾਂ।

ਲਿਖਾਰੀ ਸਭਾ, ਰੂਪਨਗਰ (ਰਜਿ.) ਦੇ ਜਨਰਲ ਸਕੱਤਰ, ਸ੍ਰ. ਗੁਰਇੰਦਰ ਸਿੰਘ ਪ੍ਰੀਤ ਨੇ ਮੈਨੂੰ ਸ਼ੁੱਧ ਪੰਜਾਬੀ ਲਿਖਣ ਵਿਚ ਮਦਦ ਕਰਦਿਆਂ ਪੁਸਤਕਾਂ ਛਪਵਾਏ ਜਾਣ ਲਈ ਪ੍ਰੇਰਿਆ ਹੀ ਨਹੀਂ, ਸਗੋਂ ਭਰਪੂਰ ਸਹਿਯੋਗ ਦਿੱਤਾ , ਮੈਂ ਪ੍ਰੀਤ ਜੀ ਦਾ ਧੰਨਵਾਦ ਕਰਦੀ ਹਾਂ।

ਮੇਰੇ ਵੱਡੇ ਵੀਰ ਜੀ, ਪ੍ਰੋ. ਪ੍ਰੀਤਮ ਸਿੰਘ ਰਾਹੀ, ਪ੍ਰਧਾਨ ਸਾਹਿਤ ਸਭਾ ਬਰਨਾਲਾ (ਰਜਿ.) ਨੇ ਵੀ ਇਸ ਪੁਸਤਕ ਦੇ ਖਰੜੇ ਨੂੰ ਪੜ੍ਹ ਕੇ ਸ਼ਲਾਘਾ ਕਰਕੇ ਮੇਰੀ ਹੌਂਸਲਾ ਅਫ਼ਜਾਈ ਕੀਤੀ ਹੈ, ਮੈ ਅਤੀ ਧੰਨਵਾਦੀ ਹਾਂ।

ਪ੍ਰਸਿੱਧ ਕਵੀ ਸ੍ਰ. ਅਮਰੀਕ ਸਿੰਘ ਪੂਨੀ, ਰਿਟਾਇਰਡ ਆਈ.ਏ.ਐਸ., ਪ੍ਰਧਾਨ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਅਤੇ ਸ. ਹਰਭਜਨ ਸਿੰਘ ਹਲਵਾਰਵੀ, ਸੰਪਾਦਕ, ਪੰਜਾਬੀ ਟ੍ਰਿਬਿਊਨ, ਨੇ ਆਪਣਾ ਕੀਮਤੀ ਸਮਾਂ ਕੱਢ ਕੇ, ਮੇਰੀਆਂ ਸਾਰੀਆਂ ਕਵਿਤਾਵਾਂ ਨੂੰ ਬੜੇ ਧਿਆਨ ਤੇ ਦਿਲਚਸਪੀ ਨਾਲ ਪੜ੍ਹ ਕੇ ਆਪਣੇ ਸੁਲਝੇ ਹੋਏ ਵਿਚਾਰ ਲਿਖ ਕੇ ਮੈਨੂੰ ਨਿਵਰਜਿਆ ਹੈ, ਮੈ ਹਾਰਦਿਕ ਧੰਨਵਾਦ ਵਿਅਕਤ ਕਰਦੀ ਹਾਂ।

ਇਸ ਪੁਸਤਕ ਲੇਖਣ-ਕਾਰਜ ਤੇ ਛਪਵਾਉਣ ਦੇ ਕਾਰਜ ਵਿਚ ਮੇਰੇ ਪਤੀ ਸ੍ਰ. ਭਗਵੰਤ ਸਿੰਘ ਤੇ ਦੋਹਾਂ ਬੱਚਿਆਂ, ਪੁੱਤਰ ਯਾਦਵਿੰਦਰ ਸਿੰਘ 'ਰਾਜਾ' ਤੇ ਧੀ ਰੁਪਿੰਦਰ ਕੌਰ 'ਰੂਪਾ' ਨੇ ਮੈਨੂੰ ਹਰ ਕਦਮ 'ਤੇ ਭਰਪੂਰ ਸਾਥ, ਸਹਿਯੋਗ ਤੇ ਉਤਸਾਹ ਦਿੱਤਾ ਹੈ, ਇੰਨ੍ਹਾ ਪ੍ਰਤੀ 'ਧੰਨਵਾਦ' ਦੀਆਂ ਭਾਵਨਾਵਾਂ ਪ੍ਰਗਟ ਕਰਦਿਆਂ ਮੈਨੂੰ ਸ਼ਬਦਾਂ ਦੀ ਥੋੜ੍ਹ ਦਾ ਅਹਿਸਾਸ ਹੋ ਰਿਹਾ ਹੈ। ਉਪਰੋਕਤ ਸਭਨਾਂ ਦਾ ਧੰਨਵਾਦ ਕਰਦਿਆਂ, ਸ੍ਰ. ਜਨਮੇਜਾ ਸਿੰਘ ਜੌਹਲ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ, ਜਿਨ੍ਹਾਂ ਨੇ ਬੜੀ ਅਪਣੱਤ ਨਾਲ, ਪੁਸਤਕ ਛਪਾਈ ਦੇ ਸਾਰੇ ਕੰਮ ਤੇ ਜ਼ਿੰਮੇਵਾਰੀਆਂ ਆਪ ਸੰਭਾਲਦਿਆਂ, ਮੇਰੇ ਉਤਸਾਹ ਨੂੰ ਬੜਾਵਾ ਦਿੱਤਾ ਹੈ। ਮੈਂ ਹਾਰਦਿਕ ਧੰਨਵਾਦ ਕਰਦੀ ਹਾਂ।

ਅੰਤ ਵਿਚ ਮੈਂ ਫਿਰ ਉਸ ਮਹਾਨ ਸਤਿਗੁਰੂ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ) ਕੋਟਾਨ-ਕੋਟ ਸ਼ੁਕਰਗੁਜ਼ਾਰ ਹਾਂ, ਜਿਨ੍ਹਾ ਨੇ ਪੰਜਾਬੀ ਸਾਹਿਤਕਾਰਾਂ ਨੂੰ, ਕਵੀਆਂ, ਲਿਖਾਰੀਆਂ, ਪ੍ਰਚਾਰਕਾਂ ਨੂੰ ਹਰ ਤਰ੍ਹਾਂ ਨਾਲ ਉਤਸਾਹਿਤ ਕੀਤਾ ਹੈ ਅਤੇ ਉਨ੍ਹਾ ਨੂੰ ਉੱਚਾ ਉਠਾਉਣ ਦੀ ਹਰ ਸੰਭਵ ਕੋਸ਼ਿਸ਼ ਕੀਤੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਿੱਠ-ਬੋਲੜੇ ਤੇ ਸੁਹਿਰਦ ਵਤੀਰੇ ਕਾਰਕੇ ਇਹ ਸਾਰਾ ਲੇਖਕ ਵਰਗ ਮਿਕਨਾਤੀਸ ਵਾਂਗ ਸ੍ਰੀ ਸਤਿਗੁਰੂ ਜੀ ਵੱਲ ਖਿਚਿਆ ਆ ਰਿਹਾ ਹੈ, ਜਿਨ੍ਹਾਂ ਵਿਚੋਂ ਇਕ ਮੈਂ ਵੀ ਹਾਂ। ਸਤਿਗੁਰੂ ਜੀ ਨੇ ਪੰਜਾਬੀ ਸਾਹਿਤ ਨੂੰ ਇਹ ਉਤਾਂਹ ਚੁੱਕਣ ਲਈ ਜੋ ਵਸੀਲਾ ਕੀਤਾ ਤੇ ਹਰ ਕਦਮ ਪੁੱਟਿਆ ਹੈ।

ਆਪਣੇ ਸਾਰੇ ਸਹਿਯੋਗੀਆਂ ਨੂੰ ਧੰਨਵਾਦ ਲਿਖਦਿਆਂ ਮੈਂ ਆਸ ਕਰਦੀ ਹਾਂ ਕਿ ਮੇਰੇ ਸ਼ਬਦ ਵਿਚ ਸਮੋਈਆਂ ਮੇਰੀਆਂ ਭਾਵਨਾਵਾਂ ਨੂੰ ਉਹ ਪੂਰੀ ਤਰ੍ਹਾਂ ਸਮਝ ਲੈਣਗੇ।

**ਸੂਬਾ ਸੁਰਿੰਦਰ ਕੌਰ ਖਰਲ, ਐਮ.ਏ.**

# ਤੂੰ ਮੈਨੂੰ ਸ਼ਕਤੀ ਦੇਹ

ਮੈਂ ਅੱਕਣਾ ਨਹੀਂ ਚਾਹੁੰਦੀ !
ਮੈਂ ਥੱਕਣਾ ਨਹੀਂ ਚਾਹੁੰਦੀ !!
ਮੈਂ ਹੰਭਣਾਂ ਨਹੀਂ ਚਾਹੁੰਦੀ !!!
ਤੂੰ ਮੈਨੂੰ ਸ਼ਕਤੀ ਦੇਹ...
ਮੇਰੇ ਜਿਸਮ ਦੀਆਂ ਰਗਾਂ 'ਚ
ਚੁਸਤੀ ਫੁਰਤੀ ਵਾਲੇ
ਖ਼ੂਨ ਦਾ ਸੰਚਾਰ ਹੋਵੇ
ਮੇਰੇ ਨੈਣ,
ਤੇਰੇ ਦਰਸ਼ਨ ਕਰਨ ਦੇ
ਸਮਰੱਥ ਰਹਿਣ।
ਮੇਰੇ ਕੰਨ,
ਤੇਰੇ ਪਵਿੱਤਰ ਮੁਖਾਰਬਿੰਦ 'ਚੋਂ
ਨਿਕਲਦੇ ਬਚਨਾਂ ਨੂੰ
ਸਾਂਭ ਸਕਣ।
ਮੇਰੇ ਹੱਥ
ਕਲਮ ਫੜ
ਤੇਰੀਆਂ ਸਿਫ਼ਤਾਂ ਨੂੰ
ਕਾਗਜ਼ਾਂ 'ਤੇ ਸਜਾ ਸਕਣ ਦੇ
ਯੋਗ ਰਹਿਣ।
ਮੇਰਾ ਦਿਮਾਗ਼
ਕਦੇ ਵੀ
ਸ਼ਰਧਾ ਨਾਲ ਟਕਰਾਉਂਦੀ
ਦਲੀਲ ਨਾ ਪੇਸ਼ ਕਰੇ।
ਮੇਰੀ ਜੀਭ,
ਤੇਰੇ ਹੁਕਮਾਂ ਅੱਗੇ
ਸਿਰਫ਼ 'ਸਤ ਬਚਨ'
ਦਾ ਉੱਚਾਰਣ ਕਰੇ।
ਮੇਰਾ ਮਨ
ਸਦਾ ਹੀ
ਤੇਰੇ ਚਰਨਾਂ 'ਚ
ਅਰਪਿਤ ਰਹੇ।

ਮੇਰੀ ਆਤਮਾ,
ਸਦਾ ਤੇਰੀ ਬਖ਼ਸ਼ਿਸ਼ ਨਾਲ
ਮਾਲੋ-ਮਾਲ ਰਹੇ।
ਤੂੰ ਮੈਨੂੰ ਸ਼ਕਤੀ ਦੇਹ !
ਤੂੰ ਮੈਨੂੰ ਸ਼ਕਤੀ ਦੇਹ !!

## ਐ ਸਮੇਂ, ਏਨੀ ਕੁ ਮੋਹਲਤ ਦੇ !

ਐ ਸਮੇਂ,
ਤੂੰ ਮੈਨੂੰ ਏਨੀ ਕੁ ਤਾਂ ਮੋਹਲਤ ਦੇ ਦੇਵੀਂ
ਕਿ ਮੈਂ,
ਉਨ੍ਹਾਂ ਅੱਖਰਾਂ ਨੂੰ,
ਪਰਵਾਨ ਚੜ੍ਹਾ ਸਕਾਂ,
ਜਿਨ੍ਹਾਂ ਨੂੰ ਚੰਦ ਸੀਮਤ ਸਫ਼ਿਆਂ 'ਤੇ
ਸਜਾ ਸਕਣ ਲਈ ਮੈਂ
ਦਰਦ ਦੇ ਸਮੁੰਦਰ ਨੂੰ,
ਆਪਣੇ ਪਿੰਡੇ 'ਤੇ ਹੰਢਾਇਆ ਹੈ।
ਇਲਜ਼ਾਮਾਂ ਦੇ ਦਰਿਆ ਦੀ ਅਗਨੀ 'ਚੋਂ
ਲੰਘੀ ਹਾਂ।
ਟੁਕੜੇ ਟੁਕੜੇ ਹੋਏ
ਸਿਸਕ ਰਹੇ ਦਿਲ ਨੂੰ,
ਅਨੇਕ ਵਾਰ ਹੱਥਾਂ 'ਚ ਫੜ ਕੇ
ਜੋੜਨ ਦੀ ਕੋਸ਼ਿਸ਼ ਕੀਤੀ ਹੈ।
ਜਾਂ ਫਿਰ,
ਕਦੇ ਆਪਣੇ ਅਸੂਲਾਂ ਨੂੰ
ਛਿੱਕੇ 'ਤੇ ਟੰਗਿਆ ਹੈ।

ਹੱਥਾਂ ਦੀਆਂ ਤਲੀਆਂ 'ਤੇ
ਮਘਦੇ ਸੂਰਜ ਦੀ ਸੰਹੁ,
ਜੇ ਇਨ੍ਹਾਂ ਹਰਫ਼ਾਂ ਨੂੰ
ਕਾਗਜ਼ਾਂ 'ਤੇ ਹੀਰੇ ਮੋਤੀਆਂ ਵਾਂਗ
ਜੜ ਸਕਣ ਲਈ
ਮੈਨੂੰ ਕਦੇ ਆਪਣਾ ਤਨ ਵੀ
ਵੇਚਣਾ ਪਵੇ
ਕੌਡੀਆਂ ਦੇ ਭਾਅ,
ਤੇ ਜਾਂ
ਤਿਲ ਤਿਲ ਕਰਕੇ,
ਇਸ ਜਿਸਮ ਦੀ ਆਹੂਤੀ ਦੇਣੀ ਪਵੇ
ਇਨ੍ਹਾਂ ਅੱਖਰਾਂ ਦੇ ਨਾਂ

ਤਾਂ ਵੀ
ਮੇਰੇ ਸਿਰੜ ਨੂੰ
ਇਹ ਸੌਦਾ
ਮਹਿੰਗਾ ਨਹੀਂ ਜਾਪੇਗਾ।

ਐ ਸਮੇਂ
ਤੂੰ ਮੈਨੂੰ
ਏਨੀ ਕੁ ਤਾਂ ਮੋਹਲਤ ਦੇ ਦੇਵੀਂ
ਮੈਂ ਚੰਦ ਅੱਖਰਾਂ ਨੂੰ
ਸਿਰਜ ਸਕਾਂ
ਪਰਵਾਨ ਚੜ੍ਹਾ ਸਕਾਂ।

# ਅਨੰਤ ਸ਼ਕਤੀ

ਮਜਬੂਰੀਆਂ,
ਬੇਵਸੀ
ਰੁਕਾਵਟਾਂ ਤਾਂ ਬਹੁਤ ਨੇ
ਪਰ ਤੇਰੀ ਸ਼ਕਤੀ ਵੀ
ਅਨੰਤ ਹੈ।
ਸ਼ਕਤੀ,
ਜੋ ਸੋਮਾ ਹੈ
ਖ਼ੁਸ਼ੀਆਂ ਦਾ
ਖੇੜਿਆਂ ਦਾ
ਮਸਤੀ ਦਾ
ਆਪਣੇ ਅੰਦਰ ਚਲ ਰਹੀਆਂ
ਸੰਗੀਤ ਦੀਆਂ ਸੁਰਾਂ ਦਾ।
ਮੈਨੂੰ ਪੂਰਨ ਵਿਸ਼ਵਾਸ ਹੈ
ਤੇਰੇ 'ਤੇ
ਤੇਰੀ ਸ਼ਕਤੀ 'ਤੇ
ਰਾਹ ਵਿਚ ਆਈਆਂ
ਸਭ ਔਕੜਾਂ ਦੂਰ ਹੋਣਗੀਆਂ
ਅੱਖਰਾਂ ਨਾਲ ਮੇਰਾ ਨਾਤਾ
ਇੰਜ ਹੀ ਬਣਿਆ ਰਹੇਗਾ।
ਜਦ ਅੰਦਰ ਤੂੰ ਹੈਂ
ਤੇਰਾ ਦੀਦਾਰ ਹੈ,
ਸਾਰੀਆਂ ਮਜਬੂਰੀਆਂ
ਜੋ ਅੱਜ ਨੇ
ਕੱਲ੍ਹ ਨੂੰ
ਖਿੰਡ-ਪੁੰਡ ਜਾਣਗੀਆਂ
ਬੱਦਲਾਂ ਵਾਂਗ
ਤੇ ਤੂੰ ਮੈਨੂੰ
ਸਾਰੀਆਂ ਰੁਕਾਵਟਾਂ 'ਚੋਂ ਕੱਢ ਲਵੇਗਾ
ਮੈਂ ਮੰਜ਼ਲ ਤਕ
ਅਵੱਸ਼ ਪਹੁੰਚਾਂਗੀ
ਤੇਰੀ ਬਖ਼ਸ਼ਿਸ਼ ਨਾਲ।

## ਮੇਰੀ ਹੋਂਦ ਹੁਣ ਕੀ ਕਰੇ ?

ਮੇਰੀ ਹੋਂਦ
ਮੇਰੇ ਤੋਂ
ਬਾਗ਼ੀ ਹੋ ਗਈ ਹੈ
ਮੁਨਕਰ ਹੋ ਗਈ ਹੈ
ਤੇਰੇ ਹੀ ਨਾਲ ਰਹਿਣ ਦਾ ਐਲਾਨ ਕਰਦੀ
ਇਹ ਬਗ਼ਾਵਤ
ਮੈਨੂੰ ਚੰਗੀ ਚੰਗੀ ਲਗਦੀ ਹੈ।

ਮੇਰੀ ਹੋਂਦ
ਬੌਰਾਈ ਜਿਹੀ
ਪਗਲਾਈ ਜਿਹੀ
ਭੱਜਦੀ ਹੀ ਰਹਿੰਦੀ ਹੈ
ਤੇਰੇ ਮਗਰ ਮਗਰ
ਤੇ ਇਹ ਅਵਸਥਾ
ਮੈਨੂੰ ਚੰਗੀ ਚੰਗੀ ਲਗਦੀ ਹੈ।

ਮੇਰੀ ਹੋਂਦ
ਤੇਰੇ ਸਾਹਵੇਂ
ਆਪੇ ਨੂੰ ਮੇਟ
ਤੇਰੀ ਹੋਂਦ 'ਚ ਸ਼ਾਮਲ ਹੋ
ਮੈਂ 'ਤੂੰ' ਹੋ ਜਾਣਾ ਚਾਹੁੰਦੀ ਹੈ
ਤੇ ਇਹ ਭਾਵਨਾ
ਮੈਨੂੰ ਚੰਗੀ ਚੰਗੀ ਲਗਦੀ ਹੈ।

ਮੇਰੀ ਹੋਂਦ
ਹੁਣ ਕੀ ਕਰੇ ?
ਇਹ ਤੂੰ ਹੀ ਜਾਣੇ
ਮੈਨੂੰ ਤਾਂ ਇਹੀ ਪਤੇ
ਮੈਨੂੰ ਤਾਂ ਸਿਰਫ਼
ਤੇਰੀ ਹੋਂਦ ਹੀ
ਚੰਗੀ ਚੰਗੀ ਲਗਦੀ ਹੈ।

## ਰੋਵਾਂ ਕਿ ਹੱਸਾਂ?

ਤੂੰ ਪਤਾ ਨਹੀਂ ਕਿੱਥੇ ਤੁਰ ਗਿਆ ਸੀ ?
ਤੇ ਤੈਨੂੰ ਉਡੀਕਦੀ ਉਡੀਕਦੀ
ਮੇਰੀ ਰੂਹ ਉਡੀਕ ਹੀ ਬਣ ਕੇ ਰਹਿ ਗਈ ਸੀ
ਅੱਜ ਜਦ ਪਤਾ ਲੱਗਾ ਕਿ
ਚਿਰਾਂ ਵਿਛੁੰਨਿਆ ਤੂੰ
ਆਪਣੇ ਗਰਾਂ ਪਰਤ ਆਇਆ ਹੈਂ
ਤਾਂ ਸੋਚਿਆ ਕਿ ਕਿਸੇ ਪੰਛੀ ਦੇ ਖੰਭ
ਜੇ ਮਿਲ ਪੈਣ
ਤਾਂ ਤੈਨੂੰ ਛੇਤੀ ਜਾ ਮਿਲਾਂ
ਤੇ ਝੱਲੀ ਮੇਰੀ ਰੂਹ
ਤ੍ਰਿਪਤ ਹੋ ਜਾਵੇ
ਨੈਣ, ਬਸ ਤੈਨੂੰ ਵੇਂਹਦੇ ਹੀ ਰਹਿਣ
ਵੇਂਹਦੇ ਹੀ ਰਹਿਣ ।
ਤੂੰ ਉਥੇ ਕਿੰਜ ਰਿਹੈਂ ?
ਕਿਹੜੇ ਕਿਹੜੇ ਕੌਤਕ ਰਚੇ ?
ਤੇ ਹੁਣ ਜਦ ਪਰਤਿਆ ਹੈਂ
ਤੇਰੀ ਦੇਹ ਦੀ ਅਰੋਗਤਾ ਦੀ
ਅਰਦਾਸ ਕਰਦੀ ਅਤੇ
ਤੇਰੇ ਦਰਸ਼ਨਾਂ ਨੂੰ ਬਿਹਬਲ
ਤੇਰੀ ਲੋਕਾਈ
ਤੈਨੂੰ ਮੁੜ ਕਿਵੇਂ ਮਿਲੀ ?
ਇਸ ਦ੍ਰਿਸ਼ ਦੀ ਕਲਪਨਾ ਕਰਦਿਆਂ
ਰੋਣ ਨੂੰ ਵੀ ਦਿਲ ਕਰਦੈ ਤੇ ਹੱਸਣ ਨੂੰ ਵੀ।

# ਮੈਂ "ਤੂੰ" ਹੋ ਗਈ

ਮੈਂ ਤੇਰੇ ਪਿਛੇ ਪਿਛੇ ਭਜਦੀ ਹਾਂ
ਤੈਨੂੰ ਪਾ ਲੈਣ ਦੀ ਇੱਛਾ ਨਾਲ ਤੜਪਦੀ ਹਾਂ
ਪਰ ਤੂੰ... ਹਾਂ ਤੂੰ
ਇਸ ਲੁਕਣਮੀਟੀ ਦੀ ਖੇਡ ਵਿਚ
ਪਤਾ ਨਹੀਂ
ਕਿਥੇ ਛੁਪਿਆ ਬੈਠਾ ਹੈਂ ?

ਅੜਿਆ, ਇੰਜ ਨਾ ਭਰਮਾ
ਇੰਜ ਨਾ ਤਰਸਾ
ਮਿਲਣ ਦਾ ਕੋਈ ਸਾਧਨ ਤਾਂ ਬਣਾ
ਇਕ ਝਲਕ ਹੀ ਦਿਖਾ
ਮੇਰੇ ਦਿਲ ਦੀ ਅੱਗ ਬੁਝਾ
ਮੇਰੇ ਸੀਨੇ ਵਿਚ ਠੰਡ ਪਾ।
ਕੀ ਕੀ ਜਤਨ ਨਹੀਂ ਕੀਤੇ
ਕਿੰਜ ਕਿੰਜ ਨਹੀਂ ਮਿੰਨਤ ਕੀਤੀ
ਸਾਧਨਾ ਕੀਤੀ, ਅਰਾਧਨਾ ਕੀਤੀ
ਨੀਂਦ ਗੁਆਚੀ, ਚੈਨ ਗੁਆਚਾ
ਘਰ-ਬਾਰ ਵੀ ਤਿਆਗ ਦਿਤੈ
ਦਸ ਹੁਣ ਮੈਂ ਹੋਰ ਕੀ ਕਰਾਂ ?

ਹੁਣ ਤਾਂ ਹੰਭ ਗਈ ਹਾਂ
ਥੱਕ ਗਈ ਹਾਂ
ਹੁਣ ਮੈਂ ਨਹੀਂ ਰਹਾਂਗੀ
ਮੈਂ ... ਉਹੋ...
ਜਾਪਦੈ ਤੂੰ ਮੇਰੀ ਅਰਜ਼ ਸੁਣ ਹੀ ਲਈ
ਜਦੋਂ 'ਮੈਂ' ਹੀ ਮਨਫ਼ੀ ਹੋ ਗਈ
'ਮੈਂ' 'ਤੂੰ' ਹੋ ਗਈ
ਤੂੰ ਹੀ ਤਾਂ ਹੁਣ ਰਹਿ ਗਿਐਂ
ਤੂੰ ਹੀ ਤਾਂ ਬੱਸ ਰਹਿ ਗਿਐਂ।

# ਤੇਰਾ ਅਹਿਸਾਸ

ਨੈਣ ਮੇਰੇ ਵਿਆਕੁਲ ਰਹਿੰਦੇ ਹਨ,
ਕਰਨ ਨੂੰ ਬਸ ਤੇਰਾ ਹੀ ਦੀਦਾਰ।
ਕੰਨ ਮੇਰੇ ਤਰਸਦੇ ਹੀ ਰਹਿੰਦੇ ਨੇ,
ਸੁਣਨ ਨੂੰ ਬਸ ਤੇਰੀ ਹੀ ਆਵਾਜ਼।
ਜੀਭ ਵੀ ਤਾਂ ਝੱਲੀ ਚਾਹੁੰਦੀ ਹੈ,
ਬਸ ਤੇਰਾ ਹੀ ਨਾਂ ਲੈਣਾ।
ਦ੍ਰਿਸ਼ਟੀ ਤਾਂ ਸਦਾ ਲੋਚਦੀ ਹੈ,
ਕਰਨਾ ਤੇਰੇ ਹੀ ਚਰਨ-ਸਪਰਸ਼।
ਕਲਪਨਾ ਮੇਰੀ ਉਡ ਜਾ ਬਹਿੰਦੀ ਹੈ,
ਬਸ ਤੇਰੇ ਹੀ ਕੋਲ ਕੋਲ।
ਜਿੰਦ ਮੇਰੀ ਭਰਪੂਰ ਰਹਿੰਦੀ ਹੈ
ਤੇਰੇ ਹੀ ਅਹਿਸਾਸ ਨਾਲ
ਮੇਰੇ ਸਭ ਪਾਸੇ
ਤੂੰ ਹੀ ਹੈਂ
ਤੂੰ ਹੀ ਤਾਂ ਹੈਂ !

## ਬਸ ਤੂੰ ਹੀ ਤੂੰ

ਤੇਰੇ ਅਥਾਹ ਡੂੰਘੇ ਸਮੁੰਦਰ ਜਿਹੇ ਨੈਣਾਂ 'ਚ
ਮੈਨੂੰ ਸਾਰਾ ਬ੍ਰਹਿਮੰਡ ਨਜ਼ਰ ਆਉਂਦਾ ਹੈ !
ਤੇਰੇ ਹੋਠਾਂ 'ਚੋਂ ਨਿਕਲੇ ਸ਼ਬਦਾਂ ਦਾ ਹਰ ਫੁੱਲ,
ਜੀਅ ਕਰਦੈ ਆਪਣੀ ਝੋਲੀ 'ਚ ਸਮੇਟ ਲਵਾਂ
ਤੇ ਸੁਗੰਧੀ ਬਿਖੇਰਨ ਲਈ ਚੁਣ ਚੁਣ ਕੇ,
ਕਾਗਜ਼ਾਂ ਉਤੇ ਸਜਾ ਦੇਵਾਂ।
ਤੇਰਾ ਦੀਦਾਰ ਕਰ
ਬੇਖ਼ੌਫ਼ ਬੇਫ਼ਿਕਰ ਆਪਾ ਖਿੜ ਖਿੜ ਉਠਦਾ ਹੈ
ਇਕਾਂਤ ਦੇ ਲਮ੍ਹਿਆਂ ਵਿਚ ਤੇਰਾ ਸਿਮਰਨ
ਰੂਹ ਨਸ਼ਿਆ ਜਾਂਦਾ ਹੈ
ਤੇਰੇ ਚਰਨ-ਸ੍ਪਰਸ਼ ਮਾਣਦਾ ਹੈ ਜਦ ਵੀ ਮਸਤਕ
ਜਾਪਦੈ ਹੁਣੇ ਤੀਜੀ ਅੱਖ ਖੁੱਲ੍ਹ ਜਾਵੇਗੀ
ਜਾਗਦੀਆਂ ਅੱਖਾਂ ਦਾ ਸੁਪਨਾ ਹੈ ਜੋ,
ਸਭ ਝੂਠ ਹੈ
ਮੇਰੇ ਲਈ ਤਾਂ ਬਸ ਹੁਣ
ਤੂੰ ਹੀ ਤੂੰ ਹੈਂ
ਤੂੰ ਹੀ ਤੂੰ, ਬਸ ਤੂੰ ਹੀ ਤੂੰ।

## ਤੇਰੇ ਵਿਚ ਹੀ ਸਮਾ ਜਾਂਦੀ ਹੈ

ਚੁੱਪ ਦੇ ਡੂੰਘੇ ਸਮੁੰਦਰ ਵਿਚ
ਅਨੰਦ-ਮਗਨ ਅਵਸਥਾ ਵਿਚ
ਜਦ ਵੀ ਕੋਈ ਸੋਚ ਉਭਰਦੀ ਹੈ
ਤੂੰ ਸਾਹਵੇਂ ਆ ਜਾਂਦਾ ਹੈਂ
ਗੱਲ ਕੋਈ ਵੀ ਹੋਵੇ
ਦੁਖ ਦੀ, ਸੁਖ ਦੀ ਜਾਂ
ਹਾਸੇ-ਖ਼ੁਸ਼ੀਆਂ ਦੀ
ਝੱਟ ਹੀ,
ਤੇਰੇ ਨਾਲ ਜਾ ਜੁੜਦੀ ਹੈ।

ਕਿਸੇ ਤਿੱਥ ਤਿਉਹਾਰ ਨੂੰ,
ਜਦ ਤੂੰ ਦੂਰ ਹੁੰਨੈ
ਸੋਚ ਪੁੱਛਦੀ ਹੈ :
ਤੂੰ ਅੱਜ ਕਿਥੇ ਹੋਵੇਂਗਾ ?
ਤੂੰ ਅੱਜ ਕੀ ਕਰਦਾ ਹੋਵੇਂਗਾ ?
ਕਿਸ ਕਿਸ ਨੂੰ ਤਾਰ ਰਿਹਾ ਹੋਵੇਂਗਾ ?
ਤੇ ਫਿਰ ਜਦ ਕਦੇ
ਤੈਨੂੰ ਪ੍ਰਤੱਖ ਪਾਉਂਦੀ ਹਾਂ
ਯਕੀਨ ਨਹੀਂ ਆਉਂਦਾ।

ਚਰਨ-ਛੋਹ ਪ੍ਰਾਪਤ ਕਰਨ ਲਈ
ਝੁਕਦਿਆਂ ਝੁਕਦਿਆਂ ਹੀ
ਕਦੇ ਕਦੇ
ਇਕ ਖ਼ਿਆਲ ਆ ਆਖਦਾ ਹੈ :
ਕਿਥੇ ਇਹ ਪਵਿੱਤਰ ਚਰਨ ?
ਤੇ ਕਿਥੇ ਮੇਰੇ ਅਪਵਿੱਤਰ ਹੱਥ ?
ਇਸ ਸੋਚ ਨਾਲ,
ਚਰਨ-ਛੋਹ ਤੋਂ ਖ਼ਾਲੀ ਹੱਥ
ਦੂਰ ਹੀ ਰਹਿ ਜਾਂਦੇ ਨੇ,
ਤੇ ਫਿਰ ਮੈਂ
ਤੇਰੇ ਚਰਨਾਂ ਹੇਠ ਆਏ

ਮਿੱਟੀ ਦੇ ਪਾਵਨ ਕਣਾਂ ਨੂੰ
ਆਪਣੀਆਂ ਨਜ਼ਰਾਂ ਨਾਲ,
ਆਪਣੀਆਂ ਪਲਕਾਂ ਨਾਲ
ਚੁਕ ਕੇ
ਮਸਤਕ 'ਤੇ ਸਜਾ ਲੈਂਦੀ ਹਾਂ।

ਕਦੇ ਕਦੇ,
ਆਪਾ ਤੇਰੀਆਂ ਬਖ਼ਸ਼ਿਸ਼ਾਂ ਦੇ
ਤੇਰੇ ਮਿੱਠੇ ਬਚਨਾਂ ਦੇ
ਕਾਬਲ ਨਹੀਂ ਲਗਦਾ
ਤੇ ਮੇਰੀ 'ਮੈਂ'
ਸੁੰਗੜਦੀ-ਸੁੰਗੜਦੀ
ਗੁਆਚਦੀ-ਗੁਆਚਦੀ
ਤੇਰੇ ਵਿਚ ਹੀ ਸਮਾ ਜਾਂਦੀ ਹੈ।
ਤੇਰੇ ਵਿਚ ਹੀ ਸਮਾ ਜਾਂਦੀ ਹੈ।

## ਮੇਰੇ ਅਹਿਸਾਸ ਦੇ ਸਮੁੰਦਰ ’ਤੇ

ਤੇਰੀ ਮੁਸਕਾਨ ਤੱਕ ਜਾਪਦਾ ਹੈ
ਜਿਵੇਂ ਟਿਕੀ ਰਾਤ ’ਚ ਅੰਬਰ ’ਤੇ
ਤਾਰੇ ਟਹਿਕਦੇ ਹੋਣ।
ਤੂੰ ਹੱਸਦਾ ਹੈਂ ਤਾਂ ਲਗਦੈ
ਦੂਰ ਦੂਰ ਤਕ
ਨੂਰ ਦੇ ਫੁੱਲ ਖਿੜ ਪਏ ਹੋਣ।
ਤੇਰੀ ਚੁੱਪੀ,
ਸੰਨਾਟੇ ਦੀ ਖ਼ਾਮੋਸ਼ ਗੂੰਜ ਬਣ
ਧੁਰ ਅੰਦਰ ਜਾ ਲਹਿੰਦੀ ਹੈ।
ਤੇਰੀ ਉਦਾਸੀ,
ਦਿਲ ’ਤੇ ਕਹਿਰ ਬ਼ਣ ਟੁਟਦੀ ਹੈ।
ਤੇਰੇ ਬਦਲਦੇ ਭਾਵਾਂ ਦੇ ਨਾਲ ਨਾਲ
ਜਾਪਦੈ ਮੌਸਮ ਵੀ ਬਦਲ ਰਿਹੈ।
ਮੇਰੇ ਅਹਿਸਾਸ ਦੇ ਸਮੁੰਦਰ ’ਤੇ
ਤੇਰੇ ਮੁਖ ਦੇ ਭਾਵ ਲਹਿਰਾਂ ਬਣ ਜਾਂਦੇ ਨੇ
ਤੇ ਮੈਂ ਸਮੁੰਦਰ ਦੇ ਕਿਨਾਰੇ ਬੈਠੀ
ਇਨ੍ਹਾਂ ਲਹਿਰਾਂ ਨੂੰ ਗਿਣਦੀ ਰਹਿੰਦੀ ਹਾਂ।

## ਤੁਸੀਂ ਮੈਨੂੰ ਪੱਥਰ ਨਾ ਮਾਰੋ

ਅਜੇ ਤਾਂ ਮੈਂ ਅਚੇਤ ਅਵਸਥਾ 'ਚੋਂ ਉਠ
ਜਾਗਰਤ ਹੋਈ ਹਾਂ
ਅਜੇ ਤਾਂ ਮੈਂ
ਆਪਣੇ ਪੈਰਾਂ 'ਤੇ ਖੜ੍ਹਨਾ ਸ਼ੁਰੂ ਕੀਤਾ ਹੈ
ਅਜੇ ਤਾਂ ਮੈਂ,
ਇਕ ਕਦਮ ਚੱਲੀ ਵੀ ਨਹੀਂ,
ਤੁਸੀਂ ਮੈਨੂੰ ਪੱਥਰ ਨਾ ਮਾਰੋ
ਕਿਉਂਕਿ ਮੈਂ ਹੁਣ ਉਸਦੀ ਸ਼ਰਣ ਵਿਚ ਹਾਂ
ਜਿਸ ਦੀ ਸ਼ਰਣ ਆਇਆਂ
ਮੈਂ 'ਮੈਂ' ਨਹੀਂ ਰਹਿੰਦੀ
'ਮੈਂ' 'ਤੂੰ' ਹੋ ਜਾਂਦੀ ਹੈ
ਤੇ ਫਿਰ ਤੁਸੀਂ
ਪੱਥਰ ਕਿਸ ਨੂੰ ਮਾਰ ਰਹੇ ਹੋ ?

ਜਦੋਂ ਰਾਖ ਵਿਚ ਦੱਬੀ ਚਿੰਗਾਰੀ
ਸੁਲਗ ਉਠਦੀ ਹੈ
ਤਾਂ ਅੱਗ ਤਾਂ ਬਲੇਗੀ ਹੀ
ਭਾਂਬੜ ਤਾਂ ਉਠਣਗੇ ਹੀ
ਰੋਕੋ ਨਾ ਹੁਣ ਅਗਨੀ ਨੂੰ
ਬੁਝਾਵੋ ਨਾ ਚਿੰਗਾਰੀਆਂ ਨੂੰ
ਘਬਰਾਵੋ ਨਾ ਤੁਸੀਂ
ਹੋਵੇਗਾ ਉਹੀ
ਜੋ ਉਸ ਦੀ ਰਜ਼ਾ ਹੈ।

# ਤੂੰ ਮੈਨੂੰ ਇਕ ਗੱਲ ਆਖੀ

ਤੂੰ ਮੈਨੂੰ ਇਕ ਗੱਲ ਆਖੀ
ਆਖੀ ਤਾਂ ਚੰਗੀ ਹੀ ਹੋਵੇਗੀ
ਪਤਾ ਨਹੀਂ ਕਿਉਂ ?
ਦਿਲ ਨਹੀਂ ਮੰਨਦਾ
ਆਤਮਾ ਨਹੀਂ ਮੰਨਦੀ
ਤੂੰ ਮੈਨੂੰ ਉਹ ਗੱਲ ਕਿਉਂ ਆਖੀ ?
ਮੈਂ ਉਹ ਗੱਲ ਕਿਉਂ ਸੁਣੀ ?
ਦਿਲ ਬੜਾ ਨਾਜ਼ੁਕ ਹੈ
ਇਸ ਨੂੰ ਠੇਸ ਵੀ ਲਗਦੀ ਹੈ
ਤੜਪਨ ਵੀ ਹੁੰਦੀ ਹੈ
ਦਿਲ ਆਪਣੇ ਹੀ ਖ਼ੂਨ ਨਾਲ
ਲਹੂ ਲੁਹਾਣ ਹੋ ਜਾਂਦੈ।
ਸੋਚਦੀ ਹਾਂ ਝੱਲਾ ਦਿਲ
ਆਪਣੇ ਬਾਗ਼ੀ ਅਹਿਸਾਸਾਂ ਨਾਲ
ਕਿਧਰੇ ਦਿਮਾਗ਼ ਦਾ ਸੰਤੁਲਨ ਨਾ ਵਿਗਾੜ ਦੇਵੇ।
ਕੀ ਆਤਮਾ ਜਾਂ ਪਰਮਾਤਮਾ
ਕਦੇ ਔਰਤ ਜਾਂ ਮਰਦ ਹੋਏ ਹਨ ?
ਮੇਰੀ ਦੁਨੀਆਂ 'ਚ
ਕੋਈ ਮਰਦ ਨਹੀਂ, ਕੋਈ ਔਰਤ ਨਹੀਂ
ਸਾਰੇ ਜੀਵ-ਆਤਮਾਵਾਂ ਨੇ,
ਤੇ ਆਤਮਾ ਦੀ ਭਾਲ ਪਰਮਾਤਮਾ ਲਈ
ਜਿਹੜੇ ਸਮਝ ਨਹੀਂ ਸਕਦੇ
ਜਾਂ ਜਾਣ-ਬੁੱਝ ਕੇ ਅਣਜਾਣ ਬਣਦੇ ਨੇ
ਉਨ੍ਹਾਂ ਖ਼ਾਤਰ
ਸਮੁੰਦਰ ਨੂੰ ਸੀਨੇ 'ਚ ਡੱਕਿਆ ਨਹੀਂ ਜਾਂਦਾ
ਅਹਿਸਾਸਾਂ ਨੂੰ ਕੈਦ ਰੱਖਿਆ ਨਹੀਂ ਜਾਂਦਾ
ਫਿਰ ਵੀ ਜਾਪਦੈ
ਮਜਬੂਰੀ ਹੈ
ਉਹ ਗੱਲ ਯਾਦ ਰੱਖਣੀ ਹੀ ਪਵੇਗੀ।

## ਖੇੜਾ ਹੀ ਖੇੜਾ

ਮੇਰੀ ਅਗਿਆਨਤਾ ਦੇ ਮਹੀਨ ਪਰਦੇ ਓਹਲੇ
ਬੈਠਾ ਤੂੰ,
ਬਖ਼ਸ਼ਿਸ਼ਾਂ ਕਰਦਾ ਰਿਹਾ
ਮੇਰੇ ਕੋਲ ਹੀ ਉਹ ਨੈਣ ਨਹੀਂ ਸਨ
ਜੋ ਤੈਨੂੰ ਵੇਖ ਸਕਦੇ।
ਹਾਸਾ ਆਉਂਦਾ ਹੈ
ਉਸ ਮੂਰਖ ਮੱਤ ਉੱਤੇ
ਜੋ ਤੈਨੂੰ ਲੱਭਦੀ ਹੀ ਰਹੀ
ਲੱਭਦੀ ਹੀ ਰਹੀ
ਜੰਗਲਾਂ 'ਚ, ਪਰਬਤਾਂ 'ਚ,
ਪਿੰਡਾਂ 'ਚ, ਸ਼ਹਿਰਾਂ 'ਚ,
ਹਰ ਮਿਲਣ ਵਾਲੇ ਵਿਅਕਤੀ ਦੇ
ਚਿਹਰੇ ਦੇ ਭਾਵਾਂ 'ਚ ਕੌਣ ਹੋਵੇ ?
ਜੋ ਮੈਨੂੰ ਤੇਰਾ ਪਤਾ ਦੱਸ ਦੇਵੇ !
ਕਿਸ ਕੋਲੋਂ
ਤੂੰ ਮੈਨੂੰ ਮਿਲ ਪਵੇਂ ?
ਤੇ ਹੁਣ ਜਦ
ਤੇਰੀ ਹੀ ਰਹਿਮਤ ਨਾਲ
'ਮੈਂ' ਨੂੰ ਆਪੇ 'ਚੋਂ ਮਨਫ਼ੀ ਕਰ
ਤੇਰਾ ਦੀਦਾਰ ਹੋਇਐ
ਤਾਂ ਅਹਿਸਾਸ ਹੋ ਰਿਹੈ
ਅਸੀਂ ਤਾਂ ਨਾਦਾਨ ਬੱਚਿਆਂ ਵਾਂਗ
ਅਨਜਾਣ-ਪੁਣੇ 'ਚ
ਭੁੱਲਾਂ ਕਰਦੇ ਹੀ ਰਹਿੰਦੇ ਹਾਂ
ਤੂੰ ਹੈਂ ਕਿ ਬਖ਼ਸ਼ਦਾ ਹੀ ਰਹਿੰਦਾ ਹੈਂ !

ਹੁਣ ਤਾਂ ਸਭ ਪਾਸੇ
ਖੇੜਾ ਹੀ ਖੇੜਾ ਹੈ
ਖ਼ੁਸ਼ੀਆਂ ਹੀ ਖ਼ੁਸ਼ੀਆਂ ਨੇ।
ਆਨੰਦ ਹੀ ਆਨੰਦ ਹੈ।
ਤੂੰ ਹੀ ਹੈਂ !
ਤੂੰ ਹੀ ਤੇ ਹੈ !!

# ਤੂੰ ਹੀ, ਤੂੰ ਹੈਂ !

ਤੇਰੇ ਹੋਠਾਂ 'ਚੋਂ ਨਿਕਲੇ
ਹਰ ਸ਼ਬਦ ਦੀ ਆਵਾਜ਼ ਦੀ
ਮਧੁਰ ਝੰਕਾਰ ਸੁਣਨ ਲਈ,
ਮੇਰੇ ਕੰਨ, ਮੇਰਾ ਸਾਰਾ ਵਜੂਦ ਬਣ ਜਾਂਦੇ ਨੇ।
ਤੇਰੇ ਹਰ ਰੂਪ ਦੇ ਦ੍ਰਿਸ਼ ਦਾ
ਅੰਮ੍ਰਿਤ ਪਾਨ ਕਰਨ ਲਈ,
ਮੇਰੇ ਜਿਸਮ ਦੀ ਸਾਰੀ ਸ਼ਕਤੀ,
ਮੇਰੇ ਨੈਣਾਂ 'ਚ ਆ ਜਾਂਦੀ ਹੈ।
ਮੇਰੇ ਅਹਿਸਾਸ,
ਕੁਦਰਤ ਦੇ ਹੁਸੀਨ ਨਜ਼ਾਰਿਆਂ ਦੇ
ਹਰ ਕਣ ਵਿਚ
ਤੇਰੀ ਮੌਜੂਦਗੀ ਦਾ
ਭਰਪੂਰ ਆਨੰਦ ਮਾਣਦੇ ਨੇ।
ਮੇਰੇ ਹਰ ਗ਼ਮ, ਹਰ ਖ਼ੁਸ਼ੀ ਵਿਚ
ਤੂੰ ਸ਼ਰੀਕ ਹੈਂ।
ਕੋਈ ਥਾਂ ਨਹੀਂ,
ਕੋਈ ਅਵਸਰ ਨਹੀਂ
ਜਿੱਥੇ ਤੂੰ ਨਹੀਂ ਹੈ,
ਤੂੰ ਹੀ, ਤੂੰ ਹੈਂ !

# ਨਮਸਕਾਰ ! ਨਮਸਕਾਰ !!

ਜਦ ਤੂੰ ਹਾਸੀ ਕਰਦਾ ਹੈਂ,
ਤਾਂ ਅੱਲੜ ਬੱਚੇ ਵਾਂਗ ਲਗਦਾ ਹੈਂ
ਜਦ ਤੂੰ ਸਿੱਖਿਆ ਦਿੰਦਾ ਹੈਂ,
ਤਾਂ ਮਾਂ ਵਾਂਗ ਜਾਪਦਾ ਹੈਂ।
ਜਦ ਤੂੰ ਗੰਭੀਰ ਮੁਦਰਾ 'ਚ ਹੁੰਨੈ,
ਤਾਂ ਪਿਉ ਵਾਂਗ ਲਗਦਾ ਹੈਂ।
ਜਦ ਤੂੰ ਭਲਾ ਲੋਚਦਾ ਹੈਂ,
ਤਾਂ ਵੀਰ ਵਾਂਗ ਜਾਪਦਾ ਹੈਂ।
ਜਦ ਤੂੰ ਕੌਤਕ ਕਰਦਾ ਹੈਂ,
ਤਾਂ ਅਦ੍ਰਿਸ਼ ਪਰਮਾਤਮਾ ਲਗਦਾ ਹੈਂ।
ਮੇਰਾ ਹਰ ਰਿਸ਼ਤਾ
ਹਰ ਨਾਤਾ
ਤੇਰੇ ਨਾਲ ਜਾ ਜੁੜਦਾ ਹੈ।
ਤੇਰੇ ਦੁਆਲੇ ਚੱਕਰ ਲਾਉਂਦੀ
ਮੇਰੀ ਕਲਪਨਾ ਨੂੰ
ਕਦੇ ਤੂੰ ਰਾਮ ਲਗਦਾ ਹੈਂ,
ਕਦੇ ਤੂੰ ਕ੍ਰਿਸ਼ਨ ਲਗਦਾ ਹੈਂ,
ਕਦੇ ਤੇਰੇ ਵਿਚ
ਸਾਰੇ ਗੁਰੂਆਂ ਦਾ
ਸਰੂਪ ਆ ਜਾਂਦਾ ਹੈ,
ਜੋ ਮੇਰੀ 'ਮੈਂ' ਨੂੰ
ਆਪੇ 'ਚ ਸਮੇਟ
ਮੈਨੂੰ ਸਭ ਗੁਨਾਹਾਂ ਤੋਂ ਬਚਾ ਲਵੇਂਗਾ।
ਤੇਰੇ ਕਿਸ ਕਿਸ ਰੂਪ ਦਾ ਗੁਣਗਾਨ ਕਰਾਂ ?
ਤੇਰੇ ਹਰ ਰੂਪ ਨੂੰ ਨਮਸਕਾਰ !
ਤੇਰੇ ਹਰ ਨਾਮ ਨੂੰ ਨਮਸਕਾਰ!!
ਤੇਰੇ ਹਰ ਰਾਗ ਨੂੰ ਨਮਸਕਾਰ !!!

## ਤੇਰੀ ਹੀ ਬਖ਼ਸ਼ਿਸ਼ ਨਾਲ

ਮੈਂ ਤੈਨੂੰ ਪਛਾਣ ਲਿਐ,
ਤੂੰ ਉਹੀ ਹੈਂ !
ਤੂੰ ਉਹੀ ਹੈਂ ! !
ਜੋ ਅਜ਼ਲਾਂ ਤੋਂ ਹੀ
ਮੇਰੇ ਨਾਲ ਰਿਹੈਂ।
ਜੋ ਹਰ ਦੁੱਖ ਵਿਚ
ਮੇਰੇ ਜ਼ਖ਼ਮਾਂ 'ਤੇ ਮਲ੍ਹਮ ਲਾਉਂਦਾ ਰਿਹੈਂ।
ਹਰ ਸੁਖ ਵਿਚ,
ਸ਼ਾਂਤੀ ਦਾ ਅਹਿਸਾਸ ਦਿੰਦਾ ਰਿਹੈਂ।
ਹਰ ਭਟਕਣ ਵਿਚ,
ਗੁਆਚਣ ਤੋਂ ਬਚਾਉਂਦਾ ਰਿਹੈਂ।
ਹਰ ਗਲਤੀ ਨੂੰ,
ਅਹਿਸਾਸ ਕਰਾ, ਬਖ਼ਸ਼ਦਾ ਰਿਹੈਂ।
ਫਿਰ ਮੈਂ 'ਮੈਂ' ਕਿਉਂ ਹਾਂ ?
ਮੈਨੂੰ ਤਾਂ 'ਤੂੰ' ਹੀ ਹੋ ਜਾਣਾ ਚਾਹੀਦਾ ਹੈ।
ਸਭ ਭਟਕਣ ਮੁੱਕ ਜਾਵੇਗੀ
ਸਭ ਝੇੜੇ ਮਿਟ ਜਾਵਣਗੇ
ਪਰ ਤੇਰੀ ਹੀ ਬਖ਼ਸ਼ਿਸ਼ ਨਾਲ !
ਬਸ ਤੇਰੀ ਹੀ ਬਖ਼ਸ਼ਿਸ਼ ਨਾਲ ! !

# 'ਮੈਂ' ਅਲੋਪ ਹੋ ਜਾਂਦੀ ਹੈ

ਅਕਥਨੀਯ, ਅਵਰਣੀਯ
ਖ਼ੁਸ਼ੀਆਂ ਦੀ ਦੌਲਤ ਨਾਲ
ਮਾਲੋ-ਮਾਲ ਹੋਈ
ਆਤਮਾ ਵਿਚ ਪੱਸਰੀ ਹੋਈ
ਸ਼ਾਂਤੀ ਦੀ ਝੋਲੀ ਵਿਚ,
ਢੇਰਾਂ ਫੁੱਲਾਂ ਦਾ ਸਮੁੰਦਰ
ਮਹਿਕਾਂ ਖਿਲੇਰਦਾ ਹੈ,
ਤੇ ਆਲਾ-ਦੁਆਲਾ
ਸੁਗੰਧਿਤ ਸੁਗੰਧਿਤ,
ਖਿੜਿਆ ਖਿੜਿਆ,
ਹਰ ਛਿਣ,
ਹਰ ਪਲ,
ਹਰ ਥਾਂ,
ਤੇਰੀ ਮੌਜੂਦਗੀ ਦੇ
ਅਹਿਸਾਸ ਵਿਚ
ਝੂਮ ਝੂਮ ਉਠਦਾ ਹੈ।
'ਮੈਂ' ਗੁਆਚੀ ਗੁਆਚੀ
ਆਨੰਦਤ ਆਨੰਦਤ
ਪਰਤੱਖ-ਅਪਰਤੱਖ
ਤੇਰੇ ਦਰਸ਼ਨਾਂ ਦਾ
ਅੰਮ੍ਰਿਤ ਪਾਨ ਕਰਦਿਆਂ
ਦੇਹ ਵਿਚੋਂ ਅਲੋਪ ਹੋ ਜਾਂਦੀ ਹੈ।

# ਤੇਰੀ ਚਰਨ-ਧੂੜ

ਮਿੱਟੀ ਦੇ ਉਹ ਪਾਵਨ ਕਣ
ਜੋ ਤੇਰੇ ਚਰਨਾਂ ਹੇਠ ਆਏ ਸਨ
ਮੈਂ ਆਪਣੀਆਂ ਪਲਕਾਂ ਨਾਲ ਚੁੱਕ ਕੇ
ਮਸਤਕ 'ਤੇ ਸਜਾ ਲਏ ਨੇ।
ਮੈਨੂੰ ਵਿਸ਼ਵਾਸ ਹੈ
ਤੇਰੀ ਇਹ ਚਰਨਧੂੜ
ਮੈਨੂੰ ਹਰ ਭਟਕਣ ਤੋਂ ਬਚਾ ਲਵੇਗੀ
ਮੋਹ ਦੇ ਚਿੱਕੜ 'ਚੋਂ ਕੱਢ ਲਵੇਗੀ,
ਹਉਮੈ ਦੀ ਦਲਦਲ 'ਚ ਖੁੱਭਣ ਨਹੀਂ ਦੇਵੇਗੀ,
ਕ੍ਰੋਧ ਦੀ ਅਗਨੀ 'ਚ ਬਲਣ ਨਹੀਂ ਦੇਵੇਗੀ,
ਤੇ ਸਾਰੇ ਔਗੁਣਾਂ ਤੋਂ ਬਚ,
ਸੁਰਖਰੂ ਹੋ ਰੂਹ
ਆਪਣੇ ਘਰ ਜਾਵੇਗੀ।
ਤੇਰੀ ਚਰਨ-ਧੂੜ,
ਜੋ ਮੈਨੂੰ ਸਭ ਭਟਕਣਾਂ ਤੋਂ ਬਚਾਵੇਗੀ,
ਆਪਣੀਆਂ ਪਲਕਾਂ ਨਾਲ ਚੁੱਕ ਕੇ,
ਮੈਂ ਮਸਤਕ 'ਤੇ ਸਜਾ ਲਈ ਹੈ।

# ਤੇਰੀ ਨਜ਼ਰ

ਤੂੰ ਭਰ ਨਜ਼ਰ
ਜਿਸ ਨੂੰ ਇਕ ਵਾਰ ਤੱਕ ਲੈਂਦੈਂ
ਉਸ ਪ੍ਰਾਣੀ ਦੇ ਭਾਗ ਖੁਲ੍ਹ ਜਾਂਦੇ ਨੇ
ਉਹ ਤਾਂ ਉੱਡਿਆ ਉੱਡਿਆ ਫਿਰਦੈ
ਧਰਤੀ 'ਤੇ ਜਿਵੇਂ
ਉਸਦੇ ਪੈਰ ਹੀ ਨਹੀਂ ਲਗਦੇ।
ਤੇਰੇ ਪਾਵਨ ਹੋਠਾਂ 'ਚੋਂ ਨਿਕਲੇ
ਚੰਦ ਮੋਹਕ ਸ਼ਬਦ
ਜਿਸ ਕਿਸੇ ਪ੍ਰਾਣੀ ਨੂੰ
ਸੰਬੋਧਿਤ ਹੁੰਦੇ ਨੇ
ਉਹ ਤੇਰੇ ਬਚਨਾਂ ਨੂੰ ਸਾਂਭਦਾ
ਫੁੱਲਿਆ ਨਹੀਂ ਸਮਾਉਂਦਾ
ਉਸ ਦੇ ਪੱਬ ਧਰਤੀ ਤੋਂ ਗਿੱਠ ਗਿੱਠ
ਉੱਚੇ ਉੱਠਦੇ ਨੇ।
ਤੂੰ ਜਿਸ ਨੂੰ ਸ਼ਕਤੀ ਦਿੰਨੈ
ਇਕ ਇਕ ਸਵਾ ਲੱਖ ਬਣ ਜਾਂਦਾ ਹੈ,
ਫਿਰ ਕਿਹੜਾ ਕੰਮ ਹੈ
ਜੋ ਉਹ ਨਹੀਂ ਕਰ ਸਕਦਾ
ਗੂੰਗਾ ਵੀ ਗੀਤਾ ਦੇ ਸ਼ਲੋਕ
ਪੜ੍ਹ ਸਕਦੈ।
ਤੇਰੀ ਕਿਰਪਾ ਦਾ
ਜੋ ਵੀ ਪਾਤਰ ਬਣਦੈ
ਰੋਮ ਰੋਮ 'ਚ ਖ਼ੁਸ਼ੀਆਂ ਸਮੇਟਦਾ,
ਹਰ ਛਿਣ,
ਕੁਦਰਤ ਦੇ ਹਰ ਕਣ ਵਿਚੋਂ
ਤੇਰੇ ਰੂਪ ਨੂੰ ਵੇਖਦੈ।
ਤੇਰੀ ਬਖ਼ਸ਼ਿਸ਼
ਜਿਸ 'ਤੇ ਹੋ ਜਾਂਦੀ ਹੈ
ਉਸ ਵਰਗਾ ਫਿਰ ਇਸ ਧਰਤ 'ਤੇ ਹੋਰ
ਕੌਣ ਹੋ ਸਕਦੈ?
ਉਹ ਤਾਂ ਤਰ ਹੀ ਜਾਂਦੈ
ਆਪਣੇ ਘਰ ਜਾਂਦੈ।

# ਮੇਰਾ ਲਾਲਚ, ਮੇਰੀ ਅਭਿਲਾਸ਼ਾ

ਤੂੰ ਮੇਰੇ ਬਾਰੇ
ਪਤਾ ਨਹੀਂ ਕੀ ਸੋਚਿਆ ?
ਹਾਸੀ ਆਉਂਦੀ ਹੈ
ਤੇਰੇ ਭੋਲੇਪਨ 'ਤੇ,
ਸ਼ਾਇਦ ਤੈਨੂੰ ਮੇਰੇ ਲਾਲਚ ਦਾ
ਅੰਦਾਜ਼ਾ ਹੀ ਨਹੀਂ
ਮੇਰੀ ਅਭਿਲਾਸ਼ਾ ਤਾਂ
ਬਹੁਤ ਉੱਚੀ ਹੈ।
ਮਾਫ਼ ਕਰੀਂ,
ਚੰਦ ਕਾਗਜ਼ ਦੇ ਟੁਕੜੇ,
ਮੇਰੀ ਭਾਵਨਾ ਨੂੰ
ਕਬੂਲ ਨਾ ਹੋ ਸਕੇ।
ਤੇਰੇ ਨਾਲ ਮੈਨੂੰ ਕੋਈ ਨਾਰਾਜ਼ਗੀ ਨਹੀਂ,
ਤੂੰ ਕੁਝ ਗਲਤ ਤਾਂ ਨਹੀਂ ਸੀ ਕੀਤਾ,
ਤੇਰੀ ਭਾਵਨਾ ਤਾਂ ਬਹੁਤ ਉੱਚੀ ਸੀ,
ਸਨਮਾਨਯੋਗ ਸੀ,
ਆਪਣੀ ਥਾਵੇਂ ਤੂੰ ਠੀਕ ਸੀ,
ਫਿਰ ਵੀ ਪਤਾ ਨਹੀਂ ਕਿਉਂ,
ਮੇਰੇ ਜਿਸਮ ਦਾ,
ਇਕ ਅਤੀ ਨਾਜ਼ੁਕ ਹਿੱਸਾ,
ਵਲੂੰਧਰਿਆ ਗਿਆ।
'ਉਸ ਦੀ' ਬਖ਼ਸ਼ਿਸ਼ ਨਾਲ
ਜੋ ਸਾਡੇ ਰਾਹਾਂ ਦਾ
ਚਾਨਣ-ਮੁਨਾਰਾ ਹੈ,
ਆਪਣੀ ਆਤਮਾ ਦੀ ਆਵਾਜ਼ ਸੁਣ
ਪੂਰਨਤਾ ਵੱਲ ਲੈ ਜਾਣਾ
ਮੇਰੇ ਆਪਣੇ ਹੀ ਲੋਭ ਦਾ
ਇਕ ਅੰਸ਼ ਹੈ।
ਤੇ ਫਿਰ,
ਜੋ ਮੇਰਾ ਜੀਅ ਕਰਦੈ,
'ਉਸ ਦੀ' ਕਿਰਪਾ ਨਾਲ

ਕਰ ਸਕਾਂ,
ਕਿਸੇ 'ਤੇ ਅਹਿਸਾਨ ਤਾਂ ਨਹੀਂ।
ਅਸਲ ਵਿਚ,
ਅਸੀਂ ਤਾਂ ਕਠਪੁਤਲੀਆਂ ਦੀ ਤਰ੍ਹਾਂ,
ਸਿਰਫ਼ ਨੱਚਦੇ ਹਾਂ,
ਡੋਰੀ ਤਾਂ ਉਸ ਦੇ ਹੀ ਹੱਥ ਵਿਚ ਹੈ।

ਤੇ ਮੇਰੇ ਲਾਲਚ ਦੀ ਇੰਤਹਾ ਤਾਂ ਵੇਖੋ,
ਮੇਰੀ ਨਿਗਾਹ ਤਾਂ,
ਉਸ ਦੀ ਕ੍ਰਿਪਾ-ਦ੍ਰਿਸ਼ਟੀ 'ਤੇ ਹੈ,
ਹੀਰੇ ਜਿਸ ਦੇ ਪਾਸਕੂ ਵੀ ਨਹੀਂ।
ਉਸ ਦੇ ਦਰਸ਼ਨਾਂ 'ਤੇ ਹੈ,
ਜਿਹੜੇ ਕਰੋੜੀਂ ਵੀ ਨਹੀਂ ਲੱਭਦੇ।
ਉਸ ਨਾਲ ਮਿਲਾਪ 'ਚ ਹੈ,
ਜਿਸ ਨੂੰ ਸਾਰੀ ਸ੍ਰਿਸ਼ਟੀ ਲੋਚਦੀ ਹੈ।
ਮੇਰੀ ਮੰਜ਼ਿਲ ਤਾਂ
'ਉਹ' ਹੀ ਹੈ
ਜੋ 'ਮੈਂ' ਨੂੰ ਮਿਟਾ ਦੇਵੇ।

## ਸਿਰਫ਼ ਤੈਨੂੰ ਹੀ ਅਰਪਿਤ

ਤੇਰੇ ਮੁਖਾਰਬਿੰਦ 'ਚੋਂ ਕਿਰਦੇ
ਉਹ ਸਾਰੇ ਹੀ ਪੁਸ਼ਪ
ਜੋ ਮੈਂ ਆਪਣੀ ਝੋਲੀ ਵਿਚ ਸਮੇਟੇ,
ਤੇ ਫਿਰ ਸੁਗੰਧੀ ਬਿਖੇਰਨ ਲਈ
ਕਾਗਜ਼ਾਂ 'ਤੇ ਸਜਾਏ
ਸਿਰਫ਼ ਤੈਨੂੰ ਹੀ ਅਰਪਿਤ ਹਨ।
ਚੰਦ ਸੀਮਤ ਸਫ਼ਿਆਂ 'ਤੇ
ਆਪਣੇ ਦਿਲ ਦੀ ਸਿਆਹੀ ਨਾਲ ਲਿਖੇ,
ਕਦੇ ਦਰਦ 'ਚ ਡੁੱਬੇ
ਕਦੇ ਅਨੰਦ 'ਚ ਸਰਸ਼ਾਰ ਹੋਏ,
ਮੇਰੇ ਸ਼ਬਦਾਂ ਦੇ ਕੁਝ ਹੋਰ ਸ਼ਰਧਾ-ਸੁਮਨ ਵੀ
ਸਿਰਫ਼ ਤੇਰੇ ਹੀ ਲਈ ਹਨ।
ਮੇਰੇ ਕੋਲ ਨਾ ਤਾਂ,
ਧਰਤੀ ਜਿੱਡਾ ਕੋਈ ਕਾਗ਼ਜ਼ ਹੈ,
ਨਾ ਸਮੁੰਦਰ ਜਿਹੀ ਸਿਆਹੀ 'ਚ,
ਮੈਂ ਕਲਮ ਡੁਬੋਣ ਦਾ,
ਦਾਅਵਾ ਕਰਦੀ ਹਾਂ।
ਮੇਰੀ ਵਸੀਅਤ 'ਚ ਤਾਂ ਮੇਰੀ ਦੌਲਤ,
ਤੇਰੀ ਹੀ ਬਖ਼ਸ਼ੀ ਬੁੱਧੀ ਨਾਲ,
ਕਾਗਜ਼ ਦੀ ਹਿੱਕ 'ਤੇ ਸਜਾਏ
ਸਿਰਫ਼ ਕੁਝ ਗਰੀਬੜੇ ਜਿਹੇ,
ਨਾਜ਼ੁਕ ਜਿਹੇ, ਮਾਸੂਮ ਜਿਹੇ,
ਤੈਨੂੰ ਪਰਵਾਨ ਹੋ ਸਕਣ ਦੀ,
ਆਸ ਨਾਲ ਲਿਖੇ,
ਚੰਦ ਹਰਫ਼ ਨੇ,
ਜੋ ਸਦਾ,
ਸਿਰਫ਼ ਤੇਰੇ ਹੀ ਨਾਂ ਹਨ।

## ਸੰਤੁਸ਼ਟੀ ਦਾ ਸਾਧਨ

ਅਚੇਤ ਅਵਸਥਾ 'ਚੋਂ ਨਿਕਲ
ਜਾਗਰਤ ਹੋਈ
ਅਜ ਮੇਰੀ ਹਾਲਤ
ਕੁਝ ਇਸ ਤਰ੍ਹਾਂ ਦੀ ਹੋਈ ਹੈ
ਜਿਵੇਂ ਗੂੰਗਾ, ਗੁੜ ਦਾ ਸਵਾਦ,
ਚਖ ਤਾਂ ਸਕਦਾ ਹੈ
ਪਰ ਬਿਆਨ ਨਹੀਂ ਕਰ ਸਕਦਾ।
ਤੇ ਕੁਝ ਇਸ ਤਰ੍ਹਾਂ ਦੀ ਵੀ
ਜਿਵੇਂ ਜਨਮਾਂ ਦੇ ਭੁੱਖੇ ਅੱਗੇ
ਖਾਣ ਲਈ ਛੱਤੀ ਪਦਾਰਥ
ਪਰੋਸੇ ਪਏ ਹੋਣ
ਤੇ ਉਹ ਹਾਬੜਿਆਂ ਵਾਂਗ
ਕਦੇ ਇਕ ਪਦਾਰਥ ਵੱਲ
ਭੱਜਦਾ ਹੈ
ਕਦੇ ਦੂਜੇ ਵੱਲ
ਮੈਨੂੰ ਪੂਰਨ ਵਿਸ਼ਵਾਸ ਹੈ
ਤੇਰੀ ਕਿਰਪਾ ਨਾਲ
ਛੱਤੀ ਦੇ ਛੱਤੀ ਪਦਾਰਥ
ਸੰਤੁਸ਼ਟੀ ਦਾ ਸਾਧਨ ਬਨਣਗੇ।
ਸਾਰੇ ਹੀ ਖੇਤਰਾਂ ਵਿਚ
ਸੇਵਾ ਕਰ ਸਕਣ ਦੇ ਮੈਂ ਸਮਰੱਥ ਹੋ ਸਕਾਂਗੀ।

## ਤੂੰ ਜਿਸ 'ਤੇ ਕਿਰਪਾ ਕਰਦੈਂ ...

ਤੂੰ ਜਿਸ ਨੂੰ ਅੱਖਾਂ ਦਿੰਨੈ
ਉਸ ਨੂੰ ਸਭ ਕੁਝ ਨਜ਼ਰ ਆਉਂਦਾ ਹੈ।
ਤੂੰ ਜਿਸ ਨੂੰ ਗਿਆਨ ਦਿੰਨੈ
ਉਸ ਨੂੰ ਮਰ ਕੇ ਜਿਊਣ ਦੀ
ਜਾਚ ਆ ਜਾਂਦੀ ਹੈ।
ਤੂੰ ਜਿਸ ਨੂੰ ਬਲ ਬਖ਼ਸ਼ਦਾ ਹੈਂ
ਉਹ ਤੇਰੇ 'ਤੇ ਹੁਕਮ ਨਹੀਂ ਚਲਾਉਂਦੇ
ਤੇਰਾ ਹੁਕਮ ਮੰਨਦੇ ਹਨ।
ਤੂੰ ਜਿਸ 'ਤੇ ਕਿਰਪਾ ਕਰਦੈਂ
ਚਾਨਣ ਉਸੇ ਨੂੰ ਹੁੰਦੈ
ਤੂੰ ਜਿਸ 'ਤੇ ਬਖ਼ਸ਼ਿਸ਼ ਕਰਦੈਂ
ਸਭ ਭਟਕਣਾਂ ਤੋਂ ਬਚ ਜਾਂਦੇ ਨੇ
ਝੰਝਟ-ਮੁਕਤ ਹੋ ਜਾਂਦੇ ਨੇ ।
ਜੋ ਆਪਾ ਤੇਰੇ ਨਾਮ ਕਰਦੇ ਨੇ
ਖੇੜਾ ਉਨ੍ਹਾਂ ਦੇ ਨਾਮ ਹੋ ਜਾਂਦੈ।

# ਤੇਰਾ ਹੀ ਧਿਆਨ

ਗ਼ਮ ਦੇ ਡੂੰਘੇ ਸਮੁੰਦਰ ਦੀਆਂ,
ਘੁੰਮਣਘੇਰੀਆਂ ਵਿਚ ਫਸੀ
ਡਿਕੋ-ਡੋਲੇ ਖਾਂਦੀ ਜਿੰਦ ਨੂੰ,
ਬਿਪਤਾ 'ਚ ਡੁੱਬੇ,
ਦਰਦ ਦੇ ਝੰਝੋੜੇ,
ਕਲਪ ਰਹੇ ਮਨ ਨੂੰ,
ਤੇਰਾ ਹੀ ਧਿਆਨ ਹੈ,
ਜੋ ਧੀਰ ਬੰਨ੍ਹਾਉਂਦਾ ਹੈ।

ਜਦ ਵੀ ਤੇਰਾ ਖ਼ਿਆਲ ਆਉਂਦਾ ਹੈ,
ਮਨ ਨੂੰ ਬਲਵਾਨ ਬਣਾਉਂਦਾ ਹੈ।
ਕਾਲੀ ਬੋਲੀ ਹਨ੍ਹੇਰੀ ਰਾਤ ਵਿਚ,
ਚਾਨਣ ਦੀ ਲੀਕ ਬਣ,
ਰਸਤਾ ਵਿਖਾਉਂਦਾ ਹੈ।
ਸਭ ਪਰਿਸਥਿਤੀਆਂ
ਸਹਿਜ ਹੋ ਜਾਂਦੀਆਂ ਨੇ।
ਸਾਰੇ ਚੱਕਰ ਮੁੱਕ ਜਾਂਦੇ ਨੇ।
ਜਦ ਵੀ ਤੇਰਾ ਖ਼ਿਆਲ ਆਉਂਦਾ ਹੈ,
ਸਾਰੇ ਝੰਜਟਾਂ ਤੋਂ ਮੁਕਤੀ ਦਵਾਉਂਦਾ ਹੈ।

## ਬਖ਼ਸ਼ਿਸ਼ ਸਿਰਫ਼ ਬਖ਼ਸ਼ਿਸ਼

ਨਿੰਦਾ ਤਾਂ ਜਗਤ ਦਾ ਆਹਾਰ ਹੀ ਹੈ
ਕਿਸ ਕਿਸ ਦੀ ਨਿੰਦਾ ਨਹੀਂ ਕੀਤੀ ਜਗਤ ਨੇ
ਉਹ ਚਾਹੇ ਗੁਰੂ ਹੋਵੇ ਜਾਂ ਪੀਰ,
ਕੋਈ ਵੀ ਉੱਚ ਸ਼ਖ਼ਸੀਅਤ
ਜਾਂ ਕੋਈ ਜਨ-ਸਾਧਾਰਨ ਵਿਅਕਤੀ
ਸਭ ਦੀ ਨਿੰਦਾ ਕੀਤੀ ਹੈ ਜਗਤ ਨੇ
ਚਾਹੇ ਉਹ ਕੋਈ ਵੀ ਹੋਣ,
ਚਾਹੇ ਉਹ ਕਿਹੋ ਜਿਹੇ ਵੀ ਹੋਣ,
ਜਗਤ ਦੀ ਕਿੰਨੀ ਵੀ ਨਿੰਦਿਆ ਦੇ ਪਾਤਰ ਹੋਣ,
ਪਰ ਮੈਨੂੰ ਉਹ ਸਭ ਪਿਆਰੇ ਲਗਦੇ ਨੇ,
ਜੋ ਤੈਨੂੰ ਪਿਆਰੇ ਨੇ।
ਜੋ ਤੈਨੂੰ ਪਰਵਾਨ ਨਹੀਂ,
ਉਹ ਮੈਨੂੰ ਵੀ ਮਨਜ਼ੂਰ ਨਹੀਂ।
ਤੂੰ ਕਹੇਂ ਦਿਨ ਤਾਂ ਦਿਨ ਹੈ।
ਤੂੰ ਕਹੇ ਰਾਤ ਤਾਂ ਰਾਤ ਹੈ।
ਜੋ ਪਾਰਬ੍ਰਹਮ ਪਰਮੇਸ਼ਰ ਹੈ
ਜੋ ਸਰਬ-ਕਾਲ ਦਰਸ਼ੀ ਹੈ
ਜੋ ਅੰਤਰ-ਮਨ ਦਾ ਗਿਆਤਾ ਹੈ
ਜਿਸ ਦੇ ਦਰਸ਼ਨ-ਮਾਤਰ ਨਾਲ
ਜਨਮ-ਮਰਨ ਦੇ ਦੁੱਖ ਕੱਟੇ ਜਾਂਦੇ ਹਨ
ਉਸ ਉੱਤੇ 'ਕਿੰਤੂ'
ਮਨੁੱਖ ਦੀ ਮੂਰਖਮਤੀ ਦੀ ਹੱਦ ਹੈ।
ਜਿਸ ਨੂੰ ਆਪਾ ਸਮਰਪਿਤ ਹੋਵੇ
ਫਿਰ ਉਥੇ ਮਾਨ ਕੀ, ਤੇ ਅਪਮਾਨ ਕੀ
ਮੇਰਾ ਮਾਨ-ਅਪਮਾਨ ਸਭ ਤੇਰਾ ਹੈ
ਮੇਰੇ ਦੁਖ-ਸੁਖ
ਸਭ ਤੇਰੇ ਨਾਂ ਨੇ
ਜਿੱਥੇ ਤੂੰ ਹੈਂ
ਉਥੇ ਬਸ ਤੂੰ ਹੀ ਹੈਂ
ਮੈਨੂੰ ਤਾਂ ਲੋੜੀਂਦੀ ਹੈ
ਬਖ਼ਸ਼ਿਸ਼ ਸਿਰਫ਼ ਬਖ਼ਸ਼ਿਸ਼।

# ਤੇਰੇ ਸ਼ਬਦਾਂ ਦੇ ਸ਼ੁਕਰਗੁਜਾਰ

ਤੇਰੇ ਪਵਿੱਤਰ ਮੁਖਾਰਬਿੰਦ 'ਚੋਂ
ਉੱਚਾਰਣ ਕੀਤੇ ਹੋਏ,
ਮਾਖਿਉਂ ਮਿੱਠੇ,
ਬੋਲਾਂ ਦਾ ਰਸ,
ਮੇਰੇ ਤਰਸਦੇ ਕੰਨਾਂ 'ਚ
ਟਪਕਦਾ ਹੋਇਆ,
ਮੇਰੀ ਆਤਮਾ 'ਚ ਉਤਰ ਕੇ,
ਉਸ ਨੂੰ ਇਉਂ
ਸਰਸ਼ਾਰ ਕਰ ਗਿਆ,
ਜਿਵੇਂ,
ਮੇਘ ਤੋਂ ਬਰਸਦੀਆਂ
ਪਾਣੀ ਦੀਆਂ ਬੂੰਦਾਂ
ਅਸਮਾਨ ਵੱਲ ਮੂੰਹ ਚੁੱਕੀ
ਉਡੀਕਵਾਨ ਪਿਆਸੇ ਪਪੀਹੇ ਦੀ
ਅੱਡੀ ਹੋਈ ਚੁੰਝ ਵਿਚ
ਪੈਂਦੀਆਂ ਨੇ
ਤੇ ਉਸ ਦੇ ਤਨ-ਮਨ ਨੂੰ
ਠੰਢ ਪਾ ਦਿੰਦੀਆਂ ਨੇ।
ਜਿਵੇਂ,
ਪਪੀਹਾ ਮੇਘ ਦਾ,
ਉਨ੍ਹਾਂ ਬੂੰਦਾਂ ਪ੍ਰਤੀ,
ਸ਼ੁਕਰਗੁਜ਼ਾਰ ਹੁੰਦੈ,
ਮੇਰੇ ਕੰਨ,
ਤੇਰੇ ਸ਼ਬਦਾਂ ਦੇ
ਸ਼ੁਕਰਗੁਜ਼ਾਰ ਨੇ।

# ਤੇਰੇ ਦਰਸ਼ਨਾਂ ਦਾ ਇੱਛੁਕ ਦਿਲ

ਤੇਰੀ ਨਗਰੀ 'ਚ ਪ੍ਰਵੇਸ਼ ਕਰਦਿਆਂ ਹੀ
ਨਿਗਾਹਾਂ ਉਠਦੀਆਂ ਨੇ
ਤੇ ਤੇਰੇ ਨਿਵਾਸ-ਅਸਥਾਨ 'ਤੇ ਜਾ ਕੇ
ਅਟਕ ਜਾਂਦੀਆਂ ਨੇ।
ਤੂੰ ਕਿੱਥੇ ਬੈਠਾ ਹੋਵੇਂਗਾ ?
ਤੂੰ ਕੀ ਕਰ ਰਿਹਾ ਹੋਵੇਂਗਾ ?
ਤੇਰੇ ਦਰਸ਼ਨਾਂ ਦਾ ਇੱਛੁਕ ਦਿਲ,
ਝੱਲਿਆਂ ਵਾਂਗ,
ਇਕ ਬੱਚੇ ਦੀ ਨਿਆਈਂ,
ਉਤਾਵਲਾ ਹੋ ਮਚਲ ਉੱਠਦਾ ਹੈ।
ਮਨ, ਮੱਲੋਮੱਲੀ ਹੀ
ਕਲਪਨਾ ਦੇ ਪਰਾਂ ਨਾਲ ਉੱਡ
ਤੈਨੂੰ ਲੱਭਦਾ
ਉਥੇ ਵੀ ਜਾ ਪਹੁੰਚਦਾ ਹੈ
ਜਿਥੇ ਸਾਡੇ ਕਦਮਾਂ ਦਾ
ਪਹੁੰਚ ਸਕਣਾ ਵੀ ਅਸੰਭਵ ਹੈ
ਜਦੋਂ ਵੀ,
ਤੇਰੇ ਦਰਸ਼ਨ ਹੁੰਦੇ ਹਨ,
ਤ੍ਰਿਪਤੀ ਦੇ ਅਹਿਸਾਸ ਨਾਲ
ਮਾਲੋ-ਮਾਲ ਹੋਈ ਆਤਮਾ
ਤੇਰੀ ਸ਼ੁਕਰਗੁਜ਼ਾਰੀ ਸਵੀਕਾਰਦੀ
ਤੇਰੀ ਧੰਨਤਾ ਨੂੰ ਦ੍ਰਿਸ਼ਟੀਗੋਚਰ ਕਰਦਿਆਂ
ਨਿਹਾਲ ਹੋ ਜਾਂਦੀ ਹੈ।
ਜੇ ਤੇਰੀ ਮਿਹਰ ਹੋ ਜਾਵੇ
ਦਰਸ਼ਨ ਤਾਂ ਨੈਣਾਂ ਨੂੰ
ਠੰਡ ਪਾਉਂਦੇ ਹੀ ਨੇ
ਤੇਰੇ ਬਚਨ ਸਰਵਣ ਕਰਨ ਨੂੰ
ਸਹਿਕਦੇ ਕੰਨ ਵੀ
ਸੰਤੁਸ਼ਟੀ ਨੂੰ ਪ੍ਰਾਪਤ ਹੁੰਦੇ ਹਨ
ਤੇ
ਸਾਡੇ ਤੇਰੇ ਤੀਕ ਪਹੁੰਚੇ ਕਦਮ
ਸਫਲ ਹੋ ਉਠਦੇ ਹਨ।

# ਕੈਸੇ ਹੋਵਤ, ਮਨ ਅਰਪਣ!

ਹਰਿ ਚਰਨ-ਕੰਵਲ
ਹਰਿ ਚਰਨ-ਕੰਵਲ
ਮਨ ਦੇਖਤ ਲਾਗਤ
ਰੁਨਝੁਨ-ਰੁਨਝੁਨ !
ਰੁਨਝੁਨ-ਰੁਨਝੁਨ !!

ਚਰਨ ਪਰਸਨ ਕੋ
ਮਨ ਹੋਵਤ ਬਿਹਬਲ
ਹੋਵਤ ਬਿਹਬਲ !
ਹੋਵਤ ਬਿਹਬਲ !!

ਤਬਹਿ ਮਨ ਸੂਝਤ
ਕਹਾਂ ਐਸੋ ਮੋਰੋ ਕਰਮਨ !
ਕਹਾਂ ਐਸੋ ਮੋਰੋ ਕਰਮਨ ! !

ਤੁਮਰੋ ਚਰਨ
ਹੋਵਤ ਬਹੁ ਊਚਨ !
ਹੋਵਤ ਬਹੁ ਊਚਨ !!
ਹੋਵਤ ਬਹੁ ਊਚਨ !! !

ਹਮਰੋ ਮਸਤਕ
ਬਹੁ ਨੀਚਨ !
ਬਹੁ ਨੀਚਨ ! !
ਬਹੁ ਨੀਚਨ !!!

ਦਰਸ਼ਨ ਹੋਵਤ,
ਮਨ ਖੋਵਤ ਸੁਧਬੁਧ !
ਖੋਵਤ ਸੁਧਬੁਧ ! !
ਖੋਵਤ ਸੁਧਬੁਧ !! !

ਕੈਸੇ ਕਹੋਂ

ਨਹੀਂ ਮਨ ਬਸ !
ਨਹੀਂ ਮਨ ਬਸ !!
ਨਹੀਂ ਮਨ ਬਸ !!!
ਤੁਮਹੀ ਕਹੋ, ਕੈਸੇ ਹੋਵਤ ?
ਮਨ ਅਰਪਣ !
ਮਨ ਅਰਪਣ !!
ਮਨ ਅਰਪਣ !!!
ਕੈਸੇ ਹੋਵਤ, ਮਨ ਅਰਪਣ
ਕੈਸੇ ਹੋਵਤ ?
ਕੈਸੇ ਹੋਵਤ ?
ਤੁਮ ਹਮ, ਹਮ ਤੁਮ !
ਤੁਮ ਹਮ, ਹਮ ਤੁਮ !!
ਤੁਮ ਹਮ, ਹਮ ਤੁਮ !!!

ਹਮਰੇ ਮਰਨਨ ਕੋ,
ਕਰਹੋ ਤੁਮ ਹੀ ਕਿਰਪਨ !
ਤੁਮ ਹੀ ਕਿਰਪਨ !!
ਤੁਮ ਹੀ ਕਿਰਪਨ !! !

ਹਰਿ ਚਰਨ-ਕੰਵਲ
ਮਨ ਬਸਤ ਬਸਤ !
ਮਨ ਬਸਤ-ਬਸਤ !!
ਮਨ ਬਸਤ ਬਸਤ !! !

## ਕਰਹੋ ਕਿਰਪਨ !

ਮਨ ਤੜਪਤ, ਡੋਲਤ ਇਧਰ ਉਧਰ
ਤੋਹੇ ਖੋਜਤ ਭਟਕਤ ਫਿਰਤ ਫਿਰਤ
ਚਹੁੰ ਓਰ ਫੈਲੀ ਤੋਰੇ ਚਰਨਨ ਕੀ ਮਹਿਕ
ਤੁਮ ਕਿਤ ? ਤੁਮ ਕਿਤ ? ਤੁਮ ਕਿਤ ?
ਕਬ ਹੋਂਗੇ ਤੋਰੇ ਦਰਸ਼ਨ
ਹਮ ਢੂੰਢਤ ਸਹਿਕ ਸਹਿਕ
ਕੈਸੇ ਹੋਗੀ ਤੋਰੀ ਮੇਹਰ ਮੇਹਰ
ਰੂਹ ਕੋ ਹੋਏ ਕੈਸੇ, ਸਬਰ ਸਬਰ
ਕਰਹੋ ਕਿਰਪਨ ! ਕਰਹੋ ਕਿਰਪਨ !!
ਹਮ ਜਾਨਤ ਤੁਮ ਸਬਹੀ ਜਗਹ
ਤੁਮ ਦਿਲ ਭੀਤਰ, ਤੁਮ ਦਿਲ ਭੀਤਰ
ਪਰ ਮਿਲਹੀ ਨਹੀਂ ਬਿਨ ਬਖ਼ਸ਼ਿਸ਼
ਕਰਹੋ ਬਖ਼ਸ਼ਿਸ਼, ਕਰਹੋ ਬਖ਼ਸ਼ਿਸ਼
ਹੋਏ ਆਤਮਾ ਕੋ ਮਿਲਨ
ਕਰੋ 'ਮੈ' ਕੋ ਖ਼ਤਮ
ਕਰੋ 'ਮੈ' ਕੋ ਖ਼ਤਮ
ਕਰਹੋ ਬਖ਼ਸ਼ਿਸ਼ ਕਰਹੋ ਬਖ਼ਸ਼ਿਸ਼
ਕਰਹੋ ਕਿਰਪਨ, ਕਰਹੋ ਕਿਰਪਨ
ਹਮ ਕਹਿਤ, ਸਹਿਕ ਸਹਿਕ...।

## ਕਦਮ ਵੱਧਦੇ ਰਹਿਣ

ਤੇਰੀ ਪਾਵਨ ਛਤਰਛਾਇਆ ਹੇਠ,
ਤੇਰੇ ਹੀ ਧਿਆਨ 'ਚ ਮਗਨ,
ਮੇਰੀ ਆਤਮਾ,
ਉੱਡਣਾ ਤਾਂ ਚਾਹੁੰਦੀ ਹੈ
ਧੁਰ ਆਕਾਸ਼ 'ਚ,
ਛੂਹਣਾ ਚਾਹੁੰਦੀ ਹੈ
ਸਫਲਤਾ ਦੀਆਂ ਮੰਜ਼ਿਲਾਂ,
ਪੰਥ ਦੀ ਤਰੱਕੀ ਦੇ ਮਨਸੂਬਿਆਂ ਨੂੰ
ਪੂਰਨਾ ਲੋਚਦੀ ਹੈ।

ਇਹੋ ਅਰਦਾਸ ਹੈ,
ਤੇਰੇ ਬਖਸ਼ੇ ਬਲ ਨਾਲ
ਮੇਰੀ ਆਤਮਾ,
ਆਪਣੇ ਫ਼ਰਜ਼ਾਂ ਨੂੰ ਪਛਾਣਦਿਆਂ,
ਸਦਾ ਸੁਚੇਤ ਰਹੇ।
ਮਾਸੂਮੀਅਤ ਦੇ ਪਾਕ ਇਰਾਦੇ,
ਕਦੇ ਈਰਖਾ ਦੀਆਂ
ਕੋਝੀਆਂ ਸਾਜਿਸ਼ਾਂ ਦਾ,
ਸ਼ਿਕਾਰ ਨਾ ਹੋ ਸਕਣ।
ਆਰਥਿਕ ਥੋੜ੍ਹਾਂ ਕਿਧਰੇ
ਲਾਚਾਰ ਨਾ ਕਰ ਦੇਣ
ਸਮਾਜਕ ਰੀਤਾਂ
ਬੰਧਨ ਨਾ ਬਣ ਸਕਣ
ਰਿਸ਼ਤਿਆਂ ਦੇ ਚੱਕਰਵਿਊ
ਉਲਝਾ ਨਾ ਸਕਣ
ਕਦੇ ਭਟਕਣ ਨਾ ਆ
ਰਾਹਾਂ 'ਚ ਖੜੋਵੇ
ਸਨਮਾਨ ਅਪਮਾਨ
ਦਿਲ ਨੂੰ ਨਾ ਪੋਹਣ
ਕਦੇ ਹਉਮੈ ਦਾ ਕੰਡਾ
ਮਨ ਵਿਚ ਨਾ ਰੜਕੇ।

ਸਾਰੀਆਂ ਬੇਵਸੀ ਦੀਆਂ
ਰੁਕਾਵਟਾਂ ਦੇ ਪੱਥਰਾਂ ਨੂੰ ਪਰ੍ਹੇ ਧੱਕ,
ਮਿਥੇ ਗਏ
ਸਾਰੇ ਨਿਸ਼ਾਨਿਆਂ ਵਲ
ਕਦਮ ਵਧਦੇ ਰਹਿਣ।
ਦਿਲ ਦੇ ਖ਼ੂਨ ਦੀ ਸਿਆਹੀ ਨਾਲ
ਚਲ ਰਹੀ ਕਲਮ ਦਾ ਪ੍ਰਵਾਹ
ਨਿਰੰਤਰ ਜਾਰੀ ਰਹੇ।
ਸਾਰੀਆਂ ਸੋਚਾਂ
ਅਮਲੀ ਜਾਮਾਂ ਪਹਿਨ ਸਕਣ
ਸਾਰੇ ਸੁਫਨੇ ਸਕਾਰਥ ਹੋਣ।

ਮੈਨੂੰ ਭਰੋਸਾ ਹੈ, ਤੇਰੇ ਤੇ,
ਸਫਲਤਾ ਅਵੱਸ਼ ਮਿਲੇਗੀ !
ਸਫਲਤਾ ਅਵੱਸ਼ ਮਿਲੇਗੀ !!

## ਇਕ ਮਕਸਦ

ਪਤਾ ਨਹੀਂ ਕਿਉਂ ?
ਤੂੰ ਮੈਨੂੰ ਸਮਝ ਨਹੀਂ ਸਕਿਆ ।
ਮੈਂ ਜਾਣਦੀ ਹਾਂ...
ਤੂੰ ਆਪਣੀ ਥਾਵੇਂ ਠੀਕ ਹੈਂ
ਤੇ ਇਹ ਵੀ ਸੱਚ ਹੈ
ਮੇਰਾ ਲਾਲਚ
ਮੇਰੀ ਅਭਿਲਾਸ਼ਾ
ਅੱਜ ਵੀ.. .
ਉਥੇ ਥਾਂ 'ਤੇ ਖੜ੍ਹੇ ਹਨ।
ਪਰ...
ਮੇਰੇ ਲਾਲਚ ਪਿਛੇ ਛੁਪਿਆ
ਇਕ ਮਕਸਦ ਹੈ
ਇਸ ਮਕਸਦ ਦੇ
ਮਾਸੂਮ ਤੇ ਪਾਕ ਇਰਾਦੇ
ਅੱਜ ਵੀ..
ਆਪਣੀ ਥਾਂ 'ਤੇ ਕਾਇਮ ਨੇ
ਤੇ
ਮੈਨੂੰ ਪੂਰਨ ਵਿਸ਼ਵਾਸ ਹੈ
'ਉਸ' ਦੀ ਕਿਰਪਾ ਨਾਲ
ਚਾਹੇ ਕਿੰਨੀਆਂ ਵੀ
ਹਨੇਰੀਆਂ ਆਉਣ,
ਇਹ ਸਦਾ ਕਾਇਮ ਰਹਿਣਗੇ,
ਤੇ ਬੁਲੰਦੀਆਂ ਨੂੰ ਛੂਹਣਗੇ।

## ਇਹ ਆਤਮਾ

ਸੋਚਦੀ ਹਾਂ
ਬੰਧਨਾਂ 'ਚ ਜਕੜੀ
ਨਾਰੀ ਦੇਹ,
ਮਾਨ, ਮਰਿਯਾਦਾ ਤੇ ਪਰੰਪਰਾ
ਦੀਆਂ ਹੱਦਾਂ ਦੀ
ਰੇਖਾ ਅੰਦਰ ਸਿਮਟੀ
ਬੇਬਸ, ਮਜ਼ਬੂਰ !
ਹੋ ਨਹੀਂ ਸਕਦੀ ਹੈ ਆਤਮ-ਨਿਰਭਰ
ਇਹ ਤਾਂ ਇਸ ਦੀ ਹੋਣੀ ਹੀ ਹੈ !
ਪਰ ਤੇਰੀ ਅਥਾਹ ਕਿਰਪਾ ਦੀ ਪਾਤਰ,
ਇਸ ਵਿਚਲੀ ਆਤਮਾ ਤਾਂ
ਬਲਵਾਨ ਹੈ
ਫੌਲਾਦ ਹੈ
ਸੰਤੁਸ਼ਟ ਹੈ
ਪ੍ਰਸੰਨ ਹੈ
ਆਜ਼ਾਦ ਹੈ
ਇਸੇ ਦੀ ਤਾਂ
ਤੇਰੇ ਤੀਕ ਪਹੁੰਚ ਹੈ।
ਇਹ ਆਤਮਾ,
ਤੇਰੀ ਰਜ਼ਾ 'ਚ ਰਾਜੀ ਹੈ।
ਤੇਰੀ ਹੀ ਰਜ਼ਾ 'ਚ ਰਾਜੀ ਹੈ।

# ਮੇਰੇ ਕੰਨ ਸੁਣਦੇ ਹੀ ਰਹਿਣ

ਗੀਤਾ ਦੇ ਸ਼ਲੋਕ ਹਨ
ਰਾਮਾਇਣ ਦੇ ਦੋਹੇ ਹਨ
ਗ੍ਰੰਥ ਸਾਹਿਬ ਦੇ ਸ਼ਬਦ ਹਨ
ਕੁਰਾਨ ਸ਼ਰੀਫ਼ ਦੀਆਂ ਆਇਤਾਂ ਹਨ
ਤੇਰੇ ਪਵਿੱਤਰ ਮੁਖਾਰਬਿੰਦ 'ਚੋਂ
ਨਿਕਲੇ ਸ਼ਬਦ
ਤੇ ਜਦ ਵੀ
ਮੇਰੇ ਕੰਨ
ਮੇਰਾ ਸਾਰਾ ਵਜੂਦ ਬਣ
ਇਹ ਪਾਕ ਸ਼ਬਦ ਸਮੇਟ
ਮੇਰੇ ਜ਼ਿਹਨ 'ਚ ਲੈ ਜਾਂਦੇ ਹਨ
ਰੂਹ ਇਕ ਡੂੰਘੇ ਸਕੂਨ ਨਾਲ
ਇਉਂ ਸਰਸ਼ਾਰ ਹੋ ਜਾਂਦੀ ਹੈ
ਜਿਵੇਂ ਚਾਂਦਨੀ ਰਾਤ ਨੂੰ
ਚੰਦ ਦੀਆਂ ਰਿਸ਼ਮਾਂ
ਤਨ-ਮਨ ਨੂੰ ਨੁਹਾ ਰਹੀਆਂ ਹੋਣ
ਜਾਂ ਫਿਰ
ਢੇਰਾਂ ਫੁੱਲਾਂ ਦਾ ਸਮੁੰਦਰ
ਆਤਮਾ 'ਚ ਪਸਰੀ ਹੋਈ
ਸ਼ਾਂਤੀ ਦੀ ਝੋਲੀ ਵਿਚ
ਡੁੱਲ ਡੁੱਲ ਜਾਂਦਾ
ਮਹਿਕਾਂ ਖਿਲੇਰਦਾ ਹੋਵੇ
ਤੇ ਦਿਲ ਕਰਦੈ
ਤੇਰੇ ਸ਼ਬਦਾਂ ਨੂੰ
ਮੇਰੇ ਕੰਨ
ਸੁਣਦੇ ਹੀ ਰਹਿਣ।
ਸੁਣਦੇ ਹੀ ਰਹਿਣ।।

# ਉਹ ਸੁੱਚੇ ਨਹੀ ਰਹਿੰਦੇ

ਆਪਣੇ ਦਿਲ ਦੇ
ਖ਼ੂਨ ਦੀ ਸਿਆਹੀ ਨਾਲ ਲਿਖੇ
ਉਹ ਸਾਰੇ ਅੱਖਰ
ਜੋ ਮੈਂ ਸਿਰਫ਼ ਤੇਰੇ ਲਈ ਹੀ
ਲਿਖਦੀ ਹਾਂ
ਅੱਖਰ...
ਜਿਨ੍ਹਾਂ ਲਈ
ਮੈਂ ਦਾਅ 'ਤੇ ਲਾ ਦਿੱਤਾ ਹੈ
ਆਪਣਾ ਮਨ-ਤਨ
ਇਸ ਵਿਸ਼ਵਾਸ ਨਾਲ
ਕਿ ਜਿਹੜਾ ਵੀ ਤੈਨੂੰ
ਸਮਰਪਿਤ ਹੋ ਜਾਵੇ
ਤੂੰ ਉਸ ਦੀ ਰੱਖਿਆ
ਅਵੱਸ਼ ਕਰੇਂਗਾ
ਤੇ
ਸਮਾ ਲਵੇਂਗਾ ਤੂੰ
ਉਸ ਨੂੰ ਆਪਣੇ ਆਪੇ ਵਿਚ

ਕੁਝ ਉਹ ਅੱਖਰ
ਜੋ ਮੈਂ
ਇਕ ਅਸਹਿ ਮਾਨਸਕ ਪੀੜਾ
ਜਾਂ ਕਦੇ
ਅਕਥਨੀਯ ਆਨੰਦ-ਅਵਸਥਾ 'ਚੋਂ
ਗੁਜ਼ਰਦਿਆਂ ਸਿਰਜੇ ਹੁੰਦੇ ਹਨ
ਤੇ ਸਿਰਫ਼ ਤੇਰੇ ਹੀ ਪੜ੍ਹਨ ਲਈ
ਲਿਖੇ ਹੁੰਦੇ ਹਨ
ਤੈਥੋਂ ਪਹਿਲੋਂ ਕੋਈ ਪੜ੍ਹ ਜਾਵੇ
ਤਾਂ ਉਹ ਸੁੱਚੇ ਨਹੀਂ ਰਹਿੰਦੇ
ਤੇ ਜੇ ਤੂੰ ਪੜ੍ਹੇ ਹੀ ਨਾ ਤਾਂ
ਦਿਲ ਵਲੂੰਧਰਿਆ ਜਾਂਦਾ ਹੈ
ਵਕਤ ਦੀ ਕੋਈ ਪਾਬੰਦੀ ਨਹੀਂ

ਜਦ ਵਕਤ ਮਿਲੇ
ਤੂੰ ਹੀ ਪੜ੍ਹੇਂ
ਤਾਂ ਦਿਲ ਨੂੰ ਸਕੂਨ ਮਿਲਦਾ ਹੈ।

ਮੇਰੇ ਜਿਹੀ ਨਾਚੀਜ਼ ਲਈ
ਤੇਰੇ ਦਿਤੇ ਇਸ ਭੋਰਾ ਕੁ ਵਕਤ ਲਈ
ਮੈਂ ਸਦਾ ਸ਼ੁਕਰਗੁਜ਼ਾਰ ਤੇ
ਅਹਿਸਾਨਮੰਦ ਰਹਾਂਗੀ।

ਤਿਲ ਤਿਲ ਕਰ ਕੇ
ਮੌਤ ਵੱਲ ਵਧਦਿਆਂ
ਸੋਚਦੀ ਹਾਂ
ਤਨ-ਮਨ
ਜੋ ਤੈਨੂੰ ਮੱਥਾ ਟੇਕ ਚੁਕੀ ਹਾਂ
'ਤੂੰ ਜੋ ਮਰਜ਼ੀ ਸੇਵਾ ਲੈ ਲਵੀਂ
ਭਾਵਨਾ ਤਾਂ ਇਹੋ ਰਖਦੀ ਹਾਂ
ਅਮਲ ਵੀ ਕਰ ਸਕਾਂ।

ਅਸੀਂ ਤਾਂ
ਤੇਰੇ ਦਰ ਦੇ ਭਿਖਾਰੀ ਹਾਂ
ਜੋ ਸਦਾ ਮੰਗਣ ਹੀ ਗਿੱਝੇ ਹਾਂ
ਤੇਰੇ ਕੋਲੋਂ
ਸਦਾ ਮੇਰੀ ਮੰਗ ਹੈ
ਤੇਰੀਆਂ ਖ਼ੁਸ਼ੀਆਂ
ਤੇਰੀਆਂ ਬਖ਼ਸ਼ਿਸ਼ਾਂ।

## ਅਣਕਹੀ! ਅਣਲਿਖੀ !

ਕੁਝ ਗੱਲਾਂ ਲਿਖੀਆਂ ਨਹੀਂ ਜਾ ਸਕਦੀਆਂ,
ਉਹ ਹਰਫ਼ਾਂ ਦਾ ਜਾਮਾ
ਪਹਿਨ ਹੀ ਨਹੀਂ ਸਕਦੀਆਂ।
ਕੁਝ ਗੱਲਾਂ ਕਹੀਆਂ ਨਹੀਂ ਜਾ ਸਕਦੀਆਂ,
ਬਿਆਨ-ਏ-ਜ਼ੁਬਾਂ ਨਹੀਂ ਹੋ ਸਕਦੀਆਂ।
ਕੁਝ ਰਿਸ਼ਤੇ ਅਜਿਹੇ ਹੁੰਦੇ ਹਨ,
ਜਿਨ੍ਹਾਂ ਦਾ ਕੋਈ ਨਾਂ ਨਹੀਂ ਹੁੰਦਾ।
ਤੂੰ ਮੈਨੂੰ,
ਉਸ ਘਣੇ ਰੁੱਖ ਵਾਂਗ ਮਿਲਿਆ ਹੈਂ,
ਜਿਸਨੇ,
ਮਾਰੂਥਲ ਵਿਚ ਦੁਪਹਿਰ ਦੀ ਲੂੰਹਦੀ ਧੁੱਪ ਤੋਂ
ਮੇਰੇ ਕਦਮਾਂ ਨੂੰ ਸੜਨ ਤੋਂ ਬਚਾਇਆ ਹੈ।
ਮੇਰੇ ਸਿਰ ਨੂੰ ਆਪਣੀ ਠੰਡੀ ਛਾਂ ਨਾਲ,
ਸਕੂਨ ਦਿੱਤਾ ਹੈ, ਰਾਹਤ ਦਿੱਤੀ ਹੈ।
ਮੇਰੇ ਕੋਲ ਉਹ ਚੰਦ ਲਫ਼ਜ਼ ਨਹੀਂ ਹਨ
ਜਿਨ੍ਹਾਂ ਨਾਲ ਮੈਂ ਤੇਰੇ ਸਨੇਹ ਲਈ
ਤੇਰੇ ਅਹਿਸਾਨਾਂ ਲਈ
ਕੋਈ ਸ਼ੁਕਰਗੁਜ਼ਾਰੀ ਵਿਅਕਤ ਕਰ ਸਕਾਂ।
ਜੇ ਕਦੇ ਤੂੰ ਆਪਣੀ ਸੰਘਣੀ ਛਾਂ
ਮੇਰੇ ਸਿਰ ਤੋਂ ਉਠਾ ਲਈ
ਮਾਰੂਥਲ ਦੇ ਸੜਦੇ ਰੇਤੇ ਨਾਲ
ਫਿਰ ਮੇਰੇ ਪੈਰ ਲੂਹੇ ਜਾਣਗੇ
ਸਿਖਰ ਦੁਪਹਿਰ ਦੀ ਧੁੱਪ
ਫਿਰ ਆਪਣੀ ਅਗਨੀ ਦੀ ਤਪਸ਼ ਨਾਲ
ਮੈਨੂੰ ਤੜਫਾਵੇਗੀ।
ਹੁਣ ਇਹ ਤੇਰੀ ਮਰਜ਼ੀ ਹੈ
ਇਹ ਤੇਰਾ ਫ਼ੈਸਲਾ ਹੈ
ਤੂੰ ਆਪਣੀ ਸੰਘਣੀ ਛਾਂ
ਦਿੰਦਾ ਰਹੇਂਗਾ ਕਿ ਨਹੀਂ?

# ਰਾਹਤ ਦੇ ਫੁੱਲ

ਤੂੰ, ਮੈਨੂੰ ਜ਼ਿੰਦਗੀ ਦੇ
ਉਸ ਮੋੜ 'ਤੇ ਮਿਲਿਆ ਹੈਂ,
ਜਦ ਸਾਜਸ਼ਾਂ ਤੇ ਵਿਰੋਧ ਦੇ
ਬੱਦਲਾਂ ਨੇ,
ਮੈਨੂੰ ਚੁਫੇਰਿਓਂ ਘੇਰਾ ਪਾਇਆ ਹੈ,
ਤੇ ਮੇਰੇ ਕੋਲ
ਤੈਨੂੰ ਦੇਣ ਲਈ,
ਕੁਝ ਵੀ ਨਹੀਂ,
ਸਿਵਾਏ ਚੰਦ ਅਰਮਾਨਾਂ ਦੇ
ਜਾਂ
ਚੰਦ ਸੁਪਨਿਆਂ ਦੇ।

ਹੋਠਾਂ 'ਤੇ ਮੁਸਕਾਨ
ਅਤੇ
ਹੱਥਾਂ ਦੀਆਂ ਤਲੀਆਂ 'ਤੇ
ਕੁਝ ਕੁ ਹੰਝੂ ਟਿਕਾਈ
ਜਦ ਮੈਂ,
ਤੇਰੀ ਦਹਿਲੀਜ਼ 'ਤੇ ਆਈ,
ਤੂੰ
ਰਾਹਤ ਦੇ ਫੁੱਲਾਂ ਨਾਲ
ਮੇਰਾ ਸੁਆਗਤ ਕੀਤਾ
ਤੇ ਆਖਿਆ
"ਮੇਰੇ ਘਰ ਦੇ ਦਰ
ਤੇਰੇ ਲਈ ਸਦਾ ਖੁਲ੍ਹੇ ਨੇ,"
ਤੇ ਮੈਂ,
ਤੇਰੇ ਖੁਲ੍ਹੇ, ਦਰਾਂ ਨੂੰ ਲੰਘ
ਤੇਰੇ ਘਰ ਆਈ ਹਾਂ।

ਹੁਣ ਵੇਖਣਾ ਇਹੀ ਹੈ
ਤੂੰ ਮੇਰੀਆਂ ਮੁਸਕਾਨਾਂ ਨੂੰ
ਮਹਿਫ਼ੂਜ਼ ਰੱਖ ਸਕੇਂਗਾ

ਜਾਂ ਨਹੀਂ ?
ਤੂੰ ਮੇਰ ਹੰਝੂਆਂ ਨੂੰ
ਪੀ ਸਕੇਂਗਾ ਕਿ ਨਹੀਂ ?
ਤੂੰ ਮੇਰੇ ਜ਼ਖ਼ਮਾਂ ਨੂੰ
ਸੀਅ ਸਕੇਂਗਾ ਕਿ ਨਹੀਂ ?

# ਜਾਗ੍ਰਤੀ ਦੀ ਜਵਾਲਾ

ਅਜੇ ਤਾਂ ਮੈਂ ਅਚੇਤ ਅਵਸਥਾ 'ਚੋਂ ਉਠ
ਜਾਗ੍ਰਤ ਹੋਈ ਹਾਂ
ਅਜੇ ਤਾਂ ਮੈਂ
ਆਪਣੇ ਪੈਰਾਂ 'ਤੇ ਖੜਨਾ ਸ਼ੁਰੂ ਕੀਤਾ ਹੈ।
ਅਜੇ ਤਾਂ ਮੈਂ
ਇਕ ਕਦਮ ਚਲੀ ਵੀ ਨਹੀਂ।
ਤੁਸੀਂ ਮੈਨੂੰ ਪੱਥਰ ਨਾ ਮਾਰੋ
ਤੁਸੀਂ ਮੇਰਾ ਰਾਹ ਨਾ ਰੋਕੋ
ਮੈਨੂੰ ਅੱਗੇ ਵੱਧਣ ਦਿਓ
ਮੈਨੂੰ ਆਪਾ ਪਛਾਨਣ ਦਿਓ
ਮੇਰੇ ਮੱਥੇ 'ਤੇ ਸੋਚ ਦਾ ਸੂਰਜ ਉੱਗਣ ਦਿਓ
ਮੇਰੀਆਂ ਭਾਵਨਾਵਾਂ ਨੂੰ
ਅਜ਼ਾਦੀ ਦੀ ਫ਼ਿਜ਼ਾ 'ਚ ਸਾਹ ਲੈਣ ਦਿਓ
ਮੇਰੀ ਉੱਭਰਦੀ ਸ਼ਖ਼ਸੀਅਤ ਤੋਂ ਜਨਮੀ
ਜਾਗ੍ਰਤੀ ਦੀ ਜਵਾਲਾ
ਸਮਾਜ ਦਾ ਕੁਝ ਸਵਾਰੇਗੀ ਹੀ
ਕਿਉਂਕਿ ਮੈਂ ਵੀ ਤੁਹਾਡੇ ਸਮਾਜ ਦਾ
ਅੰਗ ਹਾਂ
ਇਕ ਜਾਗ੍ਰਤ ਸਮਾਜ
ਇਕ ਅਗਾਂਹ ਵਧੂ ਸਮਾਜ
ਕੀ ਤੁਹਾਨੂੰ ਚੰਗਾ ਨਹੀਂ ਲਗਦਾ ?

ਜਦੋਂ ਰਾਖ ਵਿਚ ਦਬੀ ਚੰਗਿਆੜੀ
ਸੁਲਗ ਉਠਦੀ ਹੈ
ਤਾਂ ਅੱਗ ਤਾਂ ਬਲੇਗੀ ਹੀ
ਭਾਂਬੜ ਤਾਂ ਉਠਣਗੇ ਹੀ
ਰੋਕੋ ਨਾ ਹੁਣ ਅਗਨੀ ਨੂੰ
ਬੁਝਾਵੋ ਨਾ ਚਿੰਗਾਰੀਆਂ ਨੂੰ
ਜਾਗ੍ਰਤੀ ਦੀ ਪ੍ਰਚੰਡ ਅਗਨੀ ਹੁਣ ਬਲੇਗੀ ਹੀ!
ਜਾਗ੍ਰਤੀ ਦੀ ਪ੍ਰਚੰਡ ਅਗਨੀ ਹੁਣ ਬਲੇਗੀ ਹੀ! !

## ਉੱਠ ਜਾਗਣ ਦਾ ਵੇਲਾ ਹੈ

ਨਾਰੀ ਤੂੰ ਸ਼ਕਤੀ ਹੈਂ
ਆਪੇ ਨੂੰ ਪਛਾਣ
ਆਪੇ ਨੂੰ ਸੰਭਾਲ

ਨਾ ਕਿਸੇ ਤੋਂ ਡਰ
ਨਾ ਕਿਸੇ ਤੋਂ ਸਹਿਮ
ਨਾ ਕਿਸੇ ਜਾਬਰ ਦੇ;
ਜ਼ੁਲਮਾਂ ਨੂੰ ਬਰਦਾਸ਼ਤ ਕਰ
ਨਾ ਕਿਸੇ ਅਨਿਆਈ ਦੇ
ਅਨਿਆਂ ਨੂੰ ਕਬੂਲ।

ਅਤਿਆਚਾਰ ਉਦੋਂ ਤੀਕ ਹੀ ਹੋਣਗੇ
ਜਦ ਤੀਕ ਸਹੇਂਗੀ
ਉੱਠ ਚੰਡੀ ਬਣ ਜਾ
ਨਾ ਕਿਸੇ ਕਾਮੀ ਦੀਆਂ ਨਜ਼ਰਾਂ ਨੂੰ
ਆਪਣੇ ਪਿੰਡੇ 'ਤੇ ਖੁੱਭਣ ਦੇ
ਨਾ ਕਿਸੇ ਵਹਿਸ਼ੀ ਦਰਿੰਦੇ ਦੀਆਂ ਨਹੁੰਦਰਾਂ
ਤੇਰੇ ਪਾਕ ਜਿਸਮ 'ਤੇ
ਆਪਣੇ ਨਿਸ਼ਾਨ ਛੱਡ ਸਕਣ ਦੀ
ਗੁਸਤਾਖ਼ੀ ਕਰਨ ਦੇ ਸਮਰੱਥ ਬਣ ਸਕਣ।
ਨਾ ਕੋਈ ਲਾਲਚੀ
ਆਪਣੇ ਲੋਭ ਦੀ ਭੱਠੀ 'ਚ
ਤੈਨੂੰ ਝੋਕ ਸਕੇ
ਨਾ ਮਾਸ ਨੋਚਣ ਵਾਲੀਆਂ ਗਿਰਝਾਂ
ਤੇਰੇ ਨੇੜੇ ਆ ਸਕਣ
ਦਾ ਸਾਹਸ ਕਰਨ
ਸਮੇਂ ਦੀ ਨਜ਼ਾਕਤ ਨੂੰ ਪਛਾਣ
ਉੱਠ ਜਾਗਣ ਦਾ ਵੇਲਾ ਹੈ
ਭਗਤੀ ਤੇ ਸ਼ਕਤੀ ਦਾ ਸੁਮੇਲ ਹੋ
ਜਨ-ਸ਼ਕਤੀ ਦੀ ਆਵਾਜ਼ ਬਣ
ਜਾਗਰਤ ਹੋ !

ਨਾਰੀ ਤੂੰ ਸ਼ਕਤੀ ਹੈਂ !
ਆਪੇ ਨੂੰ ਪਛਾਣ
ਆਪੇ ਨੂੰ ਸੰਭਾਲ
ਉਠ ਜਾਗਰਤ ਹੋ
ਚੰਡੀ ਬਣ ਜਾ
ਨਾਰੀ ਤੂੰ ਸ਼ਕਤੀ ਹੈਂ !
ਨਾਰੀ ਤੂੰ ਸ਼ਕਤੀ ਹੈਂ !!

## ਸਾਨੂੰ ਬਣਦਾ ਸਤਿਕਾਰ ਦਿਓ

ਮਰਦ-ਪ੍ਰਧਾਨ ਸਮਾਜ ਦੇ ਪ੍ਰਧਾਨੋ !
ਤੁਸੀਂ ਸਾਨੂੰ
ਅਰਥਹੀਣ, ਬੇਬਸ,
ਤੇ ਕਮਜ਼ੋਰ ਜਾਣ
ਵਿਤਕਰੇ ਵਾਲੀ ਨੀਤੀ ਨਾ ਅਪਣਾਓ।
ਸਾਨੂੰ ਬਣਦਾ ਸਤਿਕਾਰ ਦਿਓ।
ਇਹ ਠੀਕ ਹੈ ਕਿ
ਕੁਦਰਤ ਨੇ
ਦੇਹਾਂ ਦੀ ਬਣਤਰ
ਵਿਚ ਫ਼ਰਕ ਕੀਤਾ ਹੈ
ਪਰ ਆਤਮਾ 'ਦੀ
ਬਣਤਰ ਦਾ ਨਹੀਂ।
ਕਦੇ ਕੋਈ ਇਸਤਰੀ ਆਤਮਾ ਜਾਂ
ਪੁਰਸ਼ ਆਤਮਾ ਨਹੀਂ ਸੁਣੀ ਗਈ
ਆਤਮਾ ਤਾਂ ਸਿਰਫ਼ ਆਤਮਾ ਹੈ
ਆਤਮਾ ਦੀ ਆਵਾਜ਼ ਸੁਣੋਂ
ਇਸ ਨੂੰ ਨਾ ਝੰਜੋੜੋ
ਇਸ ਨੂੰ ਪਛਾਣੋ !
ਸਾਨੂੰ ਬਣਦਾ ਸਤਿਕਾਰ ਦਿਓ
ਇਹ ਵੀ ਠੀਕ ਹੈ ਕਿ
ਦੇਹਾਂ ਦੀ ਬਣਤਰ ਦੇ ਆਧਾਰ 'ਤੇ
ਸਾਨੂੰ ਤੁਸੀਂ ਇਕ ਸੀਮਾ ਰੇਖਾ ਅੰਦਰ ਤਾਂ
ਰਖ ਸਕਦੇ ਹੋ
ਪਰ
ਅਣਗੌਲਿਆ ਜਾਂ ਅਪਮਾਨਤ
ਕਰਨ ਦਾ
ਹੱਕ ਨਹੀਂ ਰਖਦੇ।
ਆਪਣੇ ਫ਼ਰਜ਼ਾਂ ਨੂੰ ਜਾਣੋ
ਸਾਨੂੰ ਬਣਦਾ ਸਤਿਕਾਰ ਦਿਓ।

ਤੁਸੀਂ ਚਾਹੇ ਰੋਜ਼ ਪੜ੍ਹੀ ਜਾਵੋ

'ਸੋ ਕਿਉ' ਮੰਦਾ ਆਖੀਐ
ਜਿਤੁ ਜੰਮਹਿ ਰਾਜਾਨੁ'
ਪਰ ਸਿਰਫ਼ ਪੜ੍ਹਦੇ ਹੀ ਹੋ
ਆਖਦੇ ਹੀ ਹੋ
ਮੰਨਦੇ ਨਹੀਂ
ਘੱਟੋ-ਘੱਟ
ਸਾਡਾ ਤਿਰਸਕਾਰ ਤਾਂ ਨਾ ਕਰੋ
ਸਾਨੂੰ ਜਿਊਣ ਦਿਓ
ਸਾਡੇ ਹੱਕ ਨਾ ਮਾਰੋ
ਸਾਡੀਆਂ ਸ਼ਖ਼ਸੀਅਤਾਂ ਅਨੁਸਾਰ
ਸਾਨੂੰ ਬਣਦਾ ਸਤਿਕਾਰ ਦਿਓ।

ਇਹ ਵੀ ਠੀਕ ਹੈ ਕਿ
ਅਜ ਅਸੀਂ
ਸੰਗੀਤਕਾਰ
ਸਾਹਿਤਕਾਰ
ਇਤਿਹਾਸਕਾਰ
ਅਧਿਆਪਕ
ਪਾਇਲਟ
ਪੁਲਿਸ 'ਚ
ਦਫ਼ਤਰਾਂ 'ਚ
ਗੱਲ ਕੀ
ਸਮਾਜ ਦੇ ਹਰ ਖੇਤਰ ਵਿਚ
ਵਿਕਾਸ ਕਾਰਜਾਂ ਵਿਚ
ਜੁਟੀਆਂ ਹਾਂ
ਪਰ ਫਿਰ ਵੀ
ਵਿਤਕਰਾ ਤਾਂ ਹਰ ਥਾਂ
ਆਪਣੀ ਜਗ੍ਹਾ 'ਤੇ ਕਾਇਮ ਹੈ
ਇਸ ਨੂੰ ਖ਼ਤਮ ਕਰੋ
ਸਾਨੂੰ ਬਣਦਾ ਸਤਿਕਾਰ ਦਿਓ।

ਹੁਣ ਜਾਗੋ ਉਠੋ
ਹੋਸ਼ ਕਰੋ

ਪੁਰਾਣੀਆਂ ਨੀਤੀਆਂ ਛੱਡ
ਨਵੀਂਆਂ ਲੀਹਾਂ ਪਾਵੋ
ਇਕ ਨਾ ਇਕ ਦਿਨ
ਅਸੀਂ ਜਨ ਸ਼ਕਤੀ ਦੀ ਆਵਾਜ਼ ਬਣ
ਜਾਗ੍ਰਤ ਹੋ
ਉਠ ਜਾਵਾਂਗੇ
ਤਾਂ ਸਾਡੀ ਸਮਰਥਤਾ ਅੱਗੇ
ਤੁਹਾਡੀ ਇਹ
ਵਿਤਕਰੇ ਦੀ ਨੀਤੀ
ਖੇਰੂੰ ਖੇਰੂੰ ਹੋ ਜਾਵੇਗੀ।
ਉਠੋ
ਹੋਸ਼ ਕਰੋ
ਪੁਰਾਣੀਆਂ ਨੀਤੀਆਂ ਛੱਡ
ਨਵੀਂਆਂ ਲੀਹਾਂ ਪਾਵੋ।

ਮਰਦ ਪ੍ਰਧਾਨ ਸਮਾਜ ਦੇ ਪ੍ਰਧਾਨੋ
ਤੁਸੀਂ ਸਾਨੂੰ
ਬੇਬਸ ਕਮਜ਼ੋਰ
ਤੇ ਅਬਲਾ ਜਾਣ
ਵਿਤਕਰੇ ਵਾਲੀ ਨੀਤੀ ਨਾ ਅਪਣਾਓ
ਸਾਨੂੰ ਬਣਦਾ ਸਤਿਕਾਰ ਦਿਓ।

## ਮੈਨੂੰ ਜਿਉਣ ਦੇ

ਮਾਏ ਮੇਰੀਏ,
ਮੈਂ ਜਿਉਣਾ ਚਾਹੁੰਦੀ ਹਾਂ
ਮੈਨੂੰ ਜਿਉਣ ਦੇ
ਮੈਨੂੰ ਗਰਭ ਵਿਚ ਹੀ ਨਾ ਮਾਰ ਮੁਕਾ।
ਕਹਿੰਦੇ ਨੇ ,
ਜੰਮਦੀਆਂ ਕੁੜੀਆਂ ਮਾਰਨਾ
ਬਹੁਤ ਵੱਡਾ ਪਾਪ ਹੁੰਦੈ
ਪਰ ਤੂੰ ਤਾਂ ਮੈਨੂੰ
ਜੰਮਣ ਤੋਂ ਪਹਿਲੋਂ ਹੀ
ਮਾਰਨਾ ਚਾਹੁੰਦੀ ਹੈਂ।
ਮਾਏ ਮੇਰੀਏ,
ਤੂੰ ਵੀ ਤਾਂ
ਕਿਸੇ ਮਾਂ ਦੀ ਜਾਈ ਹੈਂ
ਮੈਨੂੰ ਜਿਉਣ ਦੇ
ਮੈਂ ਜਿਉਣਾ ਚਾਹੁੰਦੀ ਹਾਂ
ਇਕ ਫੁੱਲ ਬਣ
ਤੇਰੀ ਜ਼ਿੰਦਗੀ 'ਚ ਖਿੜਨਾ ਚਾਹੁੰਦੀ ਹਾਂ
ਆਪਣੇ ਸੰਦਲੀ ਸਾਹਾਂ ਦੀ ਮਹਿਕ ਨਾਲ
ਤੇਰੀ ਜ਼ਿੰਦਗੀ 'ਚ ਖ਼ੁਸ਼ਬੂ ਭਰਨਾ ਚਾਹੁੰਦੀ ਹਾਂ।
ਮਾਏ ਮੇਰੀਏ,
ਮੈਨੂੰ ਜਿਉਣ ਦੇ
ਮੈਂ ਜਿਉਣਾ ਚਾਹੁੰਦੀ ਹਾਂ
ਬਾਪੂ ਨੂੰ ਮਨਾ ਲੈ
ਉਸ ਦਾ ਵਿਹੜਾ ਮੈਂ
ਰੌਸ਼ਨੀ ਨਾਲ ਭਰ ਦਿਆਂਗੀ
ਵੀਰਾਂ ਦੇ ਮੈਂ ਸ਼ਗਨ ਮਨਾਵਾਂਗੀ
ਸਾਰੇ ਘਰ ਦੀਆਂ ਖ਼ੁਸ਼ੀਆਂ ਦੀਆਂ
ਮੈਂ ਸੁਖਾਂ ਸੁੱਖਾਂਗੀ
ਮੈਨੂੰ ਦੁਨੀਆਂ ਵੇਖਣ ਦੇਹ।
ਮਾਏ ਮੇਰੀਏ,
ਮੈਨੂੰ ਜਿਉਣ ਦੇ।

ਅਜੇ ਤਾਂ ਮੈਂ
ਤੇਰੀ ਠੰਡੀ ਮਿੱਠੀ ਛਾਂ ਹੇਠ
ਜ਼ਿੰਦਗੀ ਦਾ ਨਿੱਘ ਮਾਨਣਾ ਹੈ।
ਖ਼ੁਸ਼ੀਆਂ ਗ਼ਮੀਆਂ,
ਸੁਖ-ਦੁਖ,
ਹੰਢਾਉਣੇ ਨੇ।
ਮੇਰੀਆਂ ਸਧਰਾਂ ਨੇ ਅਜੇ ਤਾਂ ਡੋਲੀ ਚੜ੍ਹਨਾ ਹੈ।
ਮਾਏ ਮੇਰੀਏ,
ਮੈਨੂੰ ਜਿਉਣ ਦੇ
ਮੈਂ ਜਿਉਣਾ ਲੋਚਦੀ ਹਾਂ,
ਮੈਨੂੰ ਗਰਭ ਵਿਚ ਹੀ ਨਾ ਮਾਰ ਮੁਕਾ।

# ਔਰਤ ਤੇ ਘਰ

ਮੇਰੀ ਥਕਾਨ
ਸਦੀਆਂ ਤੋਂ ਚਲੀ ਆ ਰਹੀ
ਪੀੜ੍ਹੀ ਦੀ ਥਕਾਨ
ਅੱਜ ਮੈਂ ਜਾਣਿਐ
ਇਕ ਸਾਹਿਤਕਾਰ ਤੇ ਉਸਦੀ ਮਹਾਨਤਾ
ਕਾਗਜ਼ ਦੀ ਹਿੱਕ 'ਤੇ ਕੀਤੇ
ਸੌ ਸੌ ਵਾਰ
ਇਕ ਰੋਟੀ ਦੇ ਪ੍ਰਸ਼ਨ ਚਿੰਨ੍ਹ 'ਤੇ ਜਾ ਕੇ
ਸਿਮਟ ਗਏ ਹਨ
ਇਕ ਬਿੰਦੂ ਬਣ ਗਏ ਨੇ
ਅਰਥਹੀਣ ਹੋ ਕੇ
ਭੁੱਖੇ ਢਿੱਡ ਵਿਚ ਸਮਾ ਗਏ ਨੇ।

ਆਦਮੀ ਤੇ ਘਰ
ਨਹੀਂ... ਨਹੀਂ
ਔਰਤ ਤੇ ਘਰ
ਘਰ ਤੋਂ ਬਿਨਾਂ
ਇਕ ਔਰਤ ਦਾ ਅਕਸ
ਖੋਖਲਾ ਹੈ
ਇਕ ਸਾਹਿਤਕਾਰ .. ਇਕ ਮਹਾਨ ਔਰਤ
ਦਫ਼ਤਰਾਂ 'ਚ ਬੈਠੀ ਇਕ ਮਹਾਨ ਔਰਤ
ਨਹੀਂ ... ਨਹੀਂ
ਇਕ ਗ੍ਰਹਿਣੀ ਵੀ
ਇਕ ਮਹਾਨ ਔਰਤ ।

## ਇਕ ਮੁਸਕਾਨ

ਮੇਰੀ ਸਾਥਣ
ਤੇਰੇ ਸਾਥ ਵਿਚ
ਕਿੰਨਾ ਨਿੱਘ ਏ !

ਗ਼ਮਾਂ ਦੇ ਪਹਾੜ ਆਏ,
ਕਹਿਰੀ ਕਿਸਮਤ ਦੀ
ਪਰਬਲਤਾ
ਕਿੰਨੀ ਚੰਗੀ ਏਂ ਤੂੰ !
ਮੇਰਾ ਸਾਥ ਨਹੀਂ ਛੱਡਿਆ
ਤੇ ਛੱਡ ਵੀ ਕਿਵੇਂ ਦਿੰਦੀ ?
ਮੈਂ ਜੋ ਤੈਨੂੰ ਛੱਡਣਾ ਨਹੀਂ ਚਾਹੁੰਦੀ।

ਓ ਮੇਰੇ ਹੋਠਾਂ ਦੀ ਸਾਥਣ
ਮੇਰੀ ਸਾਥਣ
'ਇਕ ਮੁਸਕਾਨ'
ਤੇਰੇ ਸਾਥ 'ਚ
ਕਿੰਨਾ ਨਿੱਘ ਏ !

ਬੰਦਾ ਉਹੀ,
ਅੱਖਾਂ ਵਿਚ ਕੋਸਾ ਪਾਣੀ
ਦਿਲ ਵਿਚ ਗ਼ਮ ਦਾ ਦਰਿਆ
ਪਰ ਹੋਠਾਂ 'ਤੇ ਖੇਡੇ
ਇਕ ਮੁਸਕਾਨ।

## ਮੇਰੇ ਕਦਮਾਂ ਦੀ ਤ੍ਰਿਸ਼ਨਾ

ਵਿਸ਼ਾਲ ਮਾਰੂਥਲ ਵਿਚ ਵੀ
ਹਰਿਆਂ ਰੁੱਖਾਂ ਦਾ ਨਾਂ ਸੁਣ
ਮੈਂ ਮਹਿਕਾਂ ਭਾਲਦੀ ਰਹੀ।

ਸਦੀਆਂ ਤੋਂ
ਹਰ ਪਲ ਮੈਂ
ਤੇਰੀ ਭਾਲ,
ਤੇਰੇ ਇੰਤਜ਼ਾਰ 'ਚ
ਆਪੇ ਨੂੰ ਗੁਆਕੇ
ਮਾਰੂਥਲ ਦੇ ਕੱਕੇ ਰੇਤੇ 'ਤੇ ਤੁਰਦੀ
ਸੜ ਰਹੇ ਕਦਮਾਂ ਤੋਂ ਬੇਖ਼ਬਰ
ਤੇਰੇ ਨਿੱਘ ਨੂੰ ਤਰਸਦੀ
ਤੁਰਦੀ ਰਹੀ, ਚਲਦੀ ਰਹੀ।

ਮਾਰੂਥਲ ਵਿਚ
ਮਹਿਕਾਂ ਦੇ ਪਿਆਸੇ ਪਾਂਧੀ ਜਦ
ਦੂਰ ਦੁਮੇਲੀਂ ਗੁਆਚ ਗਏ
ਹਰ ਪਰਛਾਵਾਂ ਮੈਨੂੰ ਰੁੱਖ ਲੱਗਾ
ਤੇ ਹਰ ਰੁੱਖ 'ਚੋਂ
ਮੈਂ ਘੋਖਾਂ
ਤੇਰੇ ਨਕਸ਼ ਗੁਆਚੇ
ਪਰ ਕੋਈ ਪਰਛਾਵਾਂ
'ਉਹ ਹਰਾ ਰੁੱਖ ਨਹੀਂ ਸੀ।'

ਤੇ ਤਦ ਸੋਚ ਉੱਭਰਦੀ
ਮਾਰੂਥਲ ਵਿਚ ਰੁੱਖ ਦੀ ਗੱਲ
ਮਹਿਕਾਂ ਦੀ ਗੱਲ
ਇਕ ਪਾਗ਼ਲਪਣ ਹੈ
ਤੇ ਮੇਰੇ ਕਦਮਾਂ ਦੀ ਤ੍ਰਿਸ਼ਨਾ ਹੈ
ਮ੍ਰਿਗ ਪਿਆਸੇ ਵਰਗੀ
ਜੋ ਹਰਿਆਂ ਰੁੱਖਾਂ ਦਾ ਨਾਂ ਸੁਣ

ਮਹਿਕਾਂ ਭਾਲਣ ਤੁਰ ਪਈ ਹੈ।

ਤੇ ਹੁਣ ਜਦ
ਅਚਨਚੇਤ ਹੀ
ਮੇਰੀ ਪਿਆਸੀ ਰੂਹ ਨੂੰ
ਤ੍ਰਿਪਤ ਕਰਨ ਅਤੇ
ਮੇਰੀਆਂ ਆਸਾਂ ਨੂੰ ਪਾਣੀ ਲਾਉਣ
ਕੋਈ ਪਰਛਾਵਾਂ ਰੁੱਖ ਬਣਕੇ
ਸਾਕਾਰ ਹੋ ਗਿਆ
ਤੇ ਇੰਜ ਲੱਗਾ
ਮੇਰੇ ਕਦਮਾਂ ਦੀ ਤ੍ਰਿਸ਼ਨਾ
ਹੁਣ ਮ੍ਰਿਗ ਤ੍ਰਿਸ਼ਨਾ ਨਹੀਂ ਰਹੀ।

ਪਰ ਸੁਣ ਅੜਿਆ,
ਮੈਂ ਹਰੇ ਰੁੱਖ ਦੀ ਛਾਵੇਂ
ਤ੍ਰਿਪਤ ਹੋ
ਮਾਰੂਥਲ ਦੇ ਸੜਦੇ ਰੇਤੇ 'ਤੇ
ਪਿਆਰ ਦੀ ਵਗਦੀ ਪੌਣ ਦੇ
ਨਿੱਘ ਦੀਆਂ ਬਾਹਾਂ 'ਚ
ਕੰਡਿਆਂ 'ਤੇ ਵੀ ਸੌਂ ਲਵਾਂਗੀ
ਜ਼ਿੰਦਗੀ ਦਾ ਹਰ ਜ਼ਹਿਰ
ਅਮ੍ਰਿਤ ਬਣਾ ਲਵਾਂਗੀ।

ਪਰ ਵੇਖੀਂ ,
ਮੇਰੀ ਭਾਲ ਨੂੰ ਸਾਕਾਰ ਕਰ
ਕਦੇ ਠੁਕਰਾਵੀਂ ਨਾ
ਤਾਂ ਜੋ ਮੇਰੇ ਕਦਮਾਂ ਦੀ ਤ੍ਰਿਸ਼ਨਾ
ਮੁੜ ਕਦੇ 'ਮ੍ਰਿਗ-ਤ੍ਰਿਸ਼ਨਾ' ਨਾ ਬਣ ਜਾਵੇ।

# ਕੈਦ

ਕਦ ਤਕ ਰੱਖ ਸਕੋਗੇ
ਜਿੰਦਰੇ ਵਿਚ ਤੁਸੀਂ ਮੇਰੀ ਕ਼ਲਮ
ਇਕ ਦਿਨ ਤਾਂ ਇਹ
ਆਜ਼ਾਦ ਹੋ ਕੇ ਰਹੇਗੀ।
ਅੱਤ ਦਾ ਹੋ ਜਾਂਦਾ ਹੈ
ਕਦੀ ਤਾਂ ਖ਼ਾਤਮਾ।
ਸੰਘਰਸ਼ਾਂ ਨੇ ਜੋ ਪਾਏ
ਮਿਰੇ ਪੈਰੀਂ ਛਾਲੇ
ਵਕਤ ਤਾਂ ਆਵੇਗਾ ਕਦੇ
ਸੁੱਕ ਜਾਵਣਗੇ।
ਜਿੰਦਰੇ ਵਿਚੋਂ ਜਦ
ਮੇਰੀ ਕਲਮ ਨਿਕਲੇਗੀ
ਉਹ ਹੋਰ ਵੀ ਮਗਰੂਰ ਹੋ ਕੇ ਲਿਖੇਗੀ
ਕਿਸੇ ਤੋਂ ਨਾ ਡਰ ਕੇ ਰਹੇਗੀ
ਜਦ ਕਾਗਜ਼ ਦੀ ਹਿੱਕ 'ਤੇ ਇਹ
ਵਾਰ ਕਰੇਗੀ
ਚੁੱਕੇਗੀ ਪਰਦੇ
ਜੋ ਪਾਏ ਨੇ ਅਨਿਆਂ 'ਤੇ
ਪਾੜੇਗੀ ਵਰਕੇ
ਉਹ ਝੂਠ ਦੇ ਇਕ ਦਿਨ
ਤੇ ਫੇਰ ਤੁਹਾਡੀ ਕੈਦ
ਕੈਦ ਨਾ ਰਹੇਗੀ।

## ਮੇਰੀਆਂ ਭਾਵਨਾਵਾਂ ਤੇ ਤੂੰ

ਮੈਂ ਤੁਹਾਡੀਆਂ ਨਜ਼ਰਾਂ 'ਚ ਗੁਨਾਹਗਾਰ ਹਾਂ
ਕਿਉਂਕਿ ਮੈਨੂੰ ਅਹਿਸਾਸ ਹੋ ਗਿਐ ਕਿ
ਅਨਿਆਂ ਤੇ ਜ਼ੁਲਮ ਨੂੰ ਸਹਿਣਾ ਜੁਰਮ ਹੈ
ਤੇ ਕਾਇਰ ਬਣਕੇ ਨਹੀਂ ਜੀਣਾ ਚਾਹੀਦਾ
ਹੱਕਾਂ ਦੀ ਖ਼ਾਤਰ ਲੜਨਾ ਚਾਹੀਦਾ
ਇਨਸਾਨੀਅਤ ਦੀ ਖ਼ਾਤਰ ਜੂਝਣਾ ਚਾਹੀਦੈ।

ਤੇ ਹੁਣ ਜਦ ਮੈਂ ਤੁਹਾਡੇ ਅਨਿਆਂ ਅਤੇ
ਜ਼ੁਲਮ ਦੇ ਸਾਹਮਣੇ ਤਣ ਕੇ ਖੜੀ ਹੋ ਗਈ ਹਾਂ
ਤਾਂ ਤੁਹਾਨੂੰ ਗੁਨਾਹਗਾਰ ਜਾਪੀ ਹਾਂ
ਤੁਸਾਂ ਚੰਦ 'ਤੇ ਥੁੱਕਿਆ
ਤਾਂ ਤੁਹਾਡਾ ਥੁੱਕ ਤੁਹਾਡੇ ਹੀ ਮੂੰਹ 'ਤੇ
ਵਾਪਸ ਮੁੜ ਆਇਆ
ਚੰਦ 'ਤੇ ਤੁਹਾਡਾ ਥੁੱਕ ਜਾਂਦਾ
ਕਿਸੇ ਨਹੀਂ ਵੇਖਿਆ
ਤਦੇ ਤੁਸੀਂ ਹੁਣ ਝੁੰਝਲਾ ਉੱਠੇ ਹੋ
ਤੇ ਚਾਹੁੰਦੇ ਹੋ
ਕਿ ਅਸੀਂ ਇਸ ਗਰਾਂ ਨੂੰ ਹੀ ਛੱਡ ਜਾਈਏ
ਤਾਂ ਜੋ ਤੁਹਾਨੂੰ ਕਦੇ ਨਜ਼ਰ ਨਾ ਆਈਏ
ਕਿਉਂਕਿ ਸਾਡੇ ਵੱਲ ਤੱਕ ਕੇ ਤੁਹਾਨੂੰ
ਆਪਣੇ ਗੁਨਾਹ ਸਾਡੀਆਂ ਅੱਖਾਂ 'ਚ
ਨਜ਼ਰ ਆਉਂਦੇ ਨੇ ਤੇ
ਤੁਸੀਂ ਸਾਡੇ ਨਾਲ ਅੱਖਾਂ ਨਹੀਂ ਮਿਲਾ ਸਕਦੇ
ਕਤਰਾ ਕੇ ਲੰਘ ਜਾਂਦੇ ਹੋ।
ਸਾਨੂੰ ਦੇਸ਼ ਨਿਕਾਲਾ ਭਾਵੇਂ ਦੇ ਦਿਓ
ਪਰ ਜਦ ਸੱਚ ਪਰਦੇ ਫਾੜ ਕੇ
ਬਾਹਰ ਨਿਕਲੇਗਾ
ਫਿਰ ਤਸੀਂ ਕੀ ਕਰੋਗੇ ?
ਤੁਹਾਡੀ ਸੁੱਤੀ ਜ਼ਮੀਰ ਜਦ ਕਦੇ ਜਾਗੇਗੀ
ਉਸ ਜ਼ਮੀਰ ਨੂੰ ਕੀ ਜੁਆਬ ਦਿਓਗੇ ?
ਮੇਰੀਆਂ ਭਾਵਨਾਵਾਂ ਨੂੰ ਕਤਲ ਕਰਨ ਦੀ ਬਜਾਏ

ਜੇ ਕਦੇ ਨਿਰਪੱਖ, ਨਿਰਵਿਰੋਧ ਹੋ ਕੇ ਸੋਚੋ
ਤਾਂ ਪਤਾ ਲੱਗੇ ਕਿ ਮੇਰੀਆਂ ਭਾਵਨਾਵਾਂ 'ਚ
ਕਿੰਨਾ ਸਰੂਰ ਹੈ ਤੇ ਫਿਰ
ਤੁਹਾਨੂੰ ਨਾ ਮੈਂ ਗੁਨਾਹਗਾਰ ਨਜ਼ਰ ਆਵਾਂਗੀ
ਨਾ ਹੀ ਤੁਸੀਂ ਸਾਨੂੰ
ਦੇਸ਼ ਨਿਕਾਲਾ ਦੇਣ ਬਾਰੇ ਸੋਚੋਗੇ।

## ਗਿਲੇ-ਸ਼ਿਕਵੇ

ਤੱਕਦੀ ਹਾਂ,
ਬਹੁਤ ਗਿਲੇ, ਬਹੁਤ ਸ਼ਿਕਵੇ
ਜਿੰਨਾਂ ਦੀ ਵਲਗਣ ਮੈਨੂੰ
ਚੁਫੇਰਿਓਂ ਘੇਰ ਲਿਆ ਹੈ
ਤੇ ਫਿਰ ਮੈਂ
ਘਬਰਾਹਟ ਦੇ ਸਾਗਰ 'ਚ
ਸਿਰੋਂ ਪੈਰ ਡੁੱਬੀ
ਵੇਹੰਦੀ ਹਾਂ
ਉਨ੍ਹਾਂ ਲਹਿਰਾਂ ਵਲ ਜੋ
ਮੇਰੀ ਹੋਂਦ ਨਾਲ ਟਕਰਾ ਕੇ
ਮੁੜ ਜਾਂਦੀਆਂ ਨੇ
ਤੇ ਫਿਰ ਚੰਦ ਸ਼ਿਕਵਿਆਂ ਦੇ ਛਿੱਟੇ
ਮੇਰੇ ਆਪੇ ਤੇ ਆ ਡਿਗਦੇ ਨੇ।

ਇਕ ਸ਼ਿਕਵਾ, ਇਕ ਗਿਲਾ ਹੈ,
ਮੈਨੂੰ ਆਪਣੇ ਹੋਠਾਂ ਨਾਲ
ਜਿਹੜੇ ਅਚਨਚੇਤ ਹੀ
ਜਦ ਕਿਸੇ ਸੁਭਾਵਕ ਮੁਸਕਾਨ ਨਾਲ
ਰੰਗੇ ਜਾਂਦੇ ਨੇ
ਤਾਂ ਇਸ ਰੰਗ ਦੀ ਮਾਸੂਮ ਪਵਿੱਤਰਤਾ
ਦੁਨੀਆਂ ਦੀ ਨਜ਼ਰਾਂ 'ਚ
ਸ਼ੱਕੀ ਬਣ ਬਹਿੰਦੀ ਹੈ
ਤੇ ਹੋਂਠ ਮੇਰੇ ਘਬਰਾ ਕੇ ਜਦ
ਆਪਣੀ ਸਾਥਣ ਮੁਸਕਾਨ ਨੂੰ
ਵਿਦਾ ਕਹਿਣ ਲਈ ਮਜਬੂਰ ਹੋ ਜਾਂਦੇ ਨੇ
ਤਾਂ ਇਹ ਮੁਸਕਾਨ ਰੋਂਦੀ ਰੋਂਦੀ
ਮੇਰਿਆਂ ਨੈਣਾਂ 'ਚ ਆ ਰਚਦੀ ਹੈ
ਤੇ ਫਿਰ ਮੇਰਾ ਸ਼ਿਕਵਾ
ਹੋਠਾਂ ਤੋਂ ਨੈਣਾਂ ਵੱਲ ਉਤਰ ਆਉਂਦਾ ਹੈ।

ਨੈਣ ਮੇਰੇ,

ਜੋ ਲੱਖਾਂ ਅਫ਼ਸਾਨੇ
ਦੁਹਰਾ ਜਾਂਦੇ ਨੇ
ਕੌਣ ਝੇੜਾ ਕਰੇ ?
ਇਨ੍ਹਾਂ ਨੂੰ ਤੱਕਣ ਦਾ
ਤੇ ਇਹ ਅਫ਼ਸਾਨੇ ਜਦ
ਦੁਖੀ ਮੁਸਕਾਨ ਦੇ ਗਲ ਲੱਗ
ਰੋਂਦੇ ਨੇ ਤਾਂ
ਮੈਂ ਇਨ੍ਹਾਂ ਨੂੰ ਵਰਾਉਂਦੀ
ਸੋਚਣ ਤੇ ਮਜਬੂਰ ਹੋ ਜਾਂਦੀ ਹਾਂ
ਬੋਲੀ ਦੇ ਪ੍ਰਗਟਾਵੇ ਦੀ ਹੋਂਦ
ਹੈ ਮੇਰੀ ਬਦਨਸੀਬੀ
ਪਰ ਮੇਰੇ ਪ੍ਰਗਟਾਵੇ ਦੀ ਭਾਸ਼ਾ
ਖ਼ਾਮੋਸ਼ ਨੈਣਾਂ ਦੀ ਭਾਸ਼ਾ
ਚੁੱਪ ਹੋਠਾਂ ਦੀ ਭਾਸ਼ਾ
ਹਰ ਕੋਈ ਗਲਤ ਸਮਝਿਆ
ਅੱਕ ਕੇ ਮੈਂ
ਦੁਨਿਆਵੀ ਬੋਲੀ ਦਾ ਸਹਾਰਾ
ਲੈਣਾ ਤਾਂ ਲੋੜਿਆ
ਪਰ ਉਸਨੂੰ ਅਪਨਾ ਨਾ ਸਕੀ
ਤੇ ਤਦ ਕਈ ਵਿਅੰਗਮਈ ਨਜ਼ਰਾਂ
ਮੇਰੇ ਪ੍ਰਗਟਾਵੇ ਦਾ ਮੂੰਹ ਭੰਨ ਸੁੱਟਿਆ
ਸੋਚਦੀ ਹਾਂ ਸਮਾਜ ਦਾ
ਕੀ ਸਾਰ ਸਕਾਂਗੀ ?
ਤੇ ਫਿਰ ਮੈਂ
ਗਿਲਾ ਕਰਦੀ ਹਾਂ
ਆਪੇ ਨਾਲ
ਆਪਣੀ ਹੋਂਦ ਨਾਲ
ਜੋ ਸਮਾਜ ਦਾ
ਕਿਸੇ ਦਾ ਕੁਝ ਨਾ ਸਾਰ ਸਕੀ
ਤੇ ਇਕ ਤੜਪਨ
ਮੇਰੀ ਰੂਹ ਨੂੰ ਚਿੰਬੜ ਜਾਂਦੀ ਹੈ।

ਹੋਂਦ ਵਿਚਾਰੀ !

ਜੋ ਕਿਧਰੇ ਗੁਆਚ ਗਈ ਹੈ
ਪਰ ਮੈਨੂੰ ਗਿਲਾ ਹੈ
ਇਸਨੇ ਦੁਨਿਆਵੀ ਅਸੂਲ ਮੰਨਣੋਂ
ਇਨਕਾਰ ਕਰ ਦਿੱਤਾ ਹੈ
ਤੇ ਜਦ ਕਦੇ ਮੈਂ ਇਸਨੂੰ
ਸਮਝਾ ਬੁਝਾ
ਦੁਨੀਆਂ ਚੋਂ ਪਰਤਣ ਲਈ
ਮਜਬੂਰ ਕਰਨਾ ਲੋਚਿਆ ਤਾਂ
ਇਹ ਮੇਰਾ ਮੂੰਹ ਚਿੜਾ
ਹੋਰ ਡੂੰਘੀ, ਹੋਰ ਵਧੇਰੇ
ਗੁਆਚ ਜਾਂਦੀ ਹੈ
ਆਪਣੀ ਹੀ ਕਿਸੇ
ਅਣਜਾਣੀ ਅਦਿੱਖ ਰਚਨਾ 'ਚ
ਸੋਚਦੀ ਹਾਂ
ਇਸ ਦੀਆਂ ਹਨੇਰੀਆਂ ਕੰਧਾਂ ਨਾਲ
ਟੱਕਰਾਂ ਮਾਰਦੀ
ਸ਼ਾਇਦ ਉਹ ਕਦੇ ਵੀ
ਇਸ ਦੁਨੀਆਂ 'ਚ ਵਾਪਸ
ਪਰਤ ਨਾ ਸਕੇਗੀ।

ਨਾਮੁਰਾਦ ਹੋਂਦ !
ਆਪੇ ਨੂੰ ਨਾ ਸਹਾਰਦੀ
ਜੋ ਬਚਪਨ ਵਿਚ ਹੀ ਕਿਧਰੇ
ਗੁਆਚ ਗਈ ਸੀ
ਤੇ ਮੈਂ ਉਸ ਨਾਲ ਗਿਲੇ ਸ਼ਿਕਵੇ ਕਰਦੀ
ਉਸਨੂੰ ਭਾਲਦੀ ਤੇ
ਹਾਕਾਂ ਮਾਰਦੀ
ਫਿਰ ਗੁਆਚ ਜਾਂਦੀ ਹਾਂ
ਗਿਲੇ ਸ਼ਿਕਵਿਆਂ ਦੀ ਵਲਗਣ 'ਚ।

# ਪੇਂਟ

ਉਂਜ ਤਾਂ
ਇਹ ਦਿਲ ਹੈ
ਇੱਕ ਕੋਮਲ ਕਲੀ
ਨਾਜ਼ੁਕ ਜਿਹਾ
ਸ਼ੀਸ਼ੇ ਵਾਂਗਰ
ਕਦੇ ਕਦੇ ਇਸਨੂੰ
ਇਸ ਤਰ੍ਹਾਂ ਪੇਂਟ
ਕਰਨਾ ਪੈਂਦਾ ਹੈ ਕਿ
ਇਹ ਇਕ ਪੱਥਰ ਭਾਸੇ
ਤਾਂ ਜੋ
ਜਿਹੜੇ ਮਹਿਮਾਨਾਂ ਦਾ
ਸੁਆਗਤ ਕਰਨੋਂ
ਮਜਬੂਰੀਆਂ ਸਿਰ ਹਿਲਾ ਦੇਣ
ਉਹ ਦੂਰੋਂ ਹੀ ਤੱਕ
ਪਰਤ ਜਾਣ
ਆਪਣੇ ਹੀ ਰਾਹਾਂ 'ਤੇ
ਪਰ ਜਦ ਕਦੇ
ਕੋਈ ਜ਼ਿੱਦੀ ਫੇਰ ਵੀ
ਪੱਥਰ ਨਾਲ ਸਿਰ ਟਕਰਾਂਦਾ ਹੈ
ਤਾਂ ਇਹ ਨਕਲੀ ਪੱਥਰ
ਪਾਟ ਕੇ ਟੁਕੜੇ ਟੁਕੜੇ ਹੋ ਜਾਂਦਾ ਹੈ।
ਪਰ ਝੱਟ ਹੀ ਮੈਂ
ਟੁਕੜੇ 'ਕੱਠੇ ਕਰ
ਫਿਰ ਪੇਂਟ ਕਰ ਦਿੰਦੀ ਹਾਂ
ਅਤੇ ਉਸ ਪੇਂਟ ਥੱਲੇ ਦੱਬਾ
ਟੁਕੜੇ ਹੋਇਆ ਦਿਲ
ਸਿਸਕ ਉੱਠਦਾ ਹੈ
ਭੁੰਨਿਆ ਜਾਂਦਾ ਹੈ
ਇਕ ਅੱਗ ਵਿਚ
ਪਰ ਸੁਆਗਤ ਤਾਂ ਸਭ ਦਾ
ਹੋ ਨਹੀਂ ਸਕਦਾ

ਤੇ ਮੈਂ ਇਹ ਪੋਟ
ਗੂੜ੍ਹੀ ਕਰ
ਲੋੜਦੀ ਹਾਂ
ਦਿਲ ਦੇ ਟੁਕੜੇ
ਮੇਰੀ ਬੇਖ਼ੁਦੀ ਨੂੰ
ਤੱਕਣ ਦੀ
ਫ਼ੁਰਸਤ ਨਾ ਮਿਲੇ।

## ਘੁਟਨ

ਘੁਟਨ ਭਰੀ ਜ਼ਿੰਦਗੀ ਤੋਂ
ਘੁਟੇ ਘੁਟੇ ਮਾਹੌਲ ਤੋਂ
ਬੰਦਾ ਉਕਤਾ ਤਾਂ ਜਾਂਦੈ
ਬੰਦਾ ਹੀ ਹੈ ਆਖ਼ਿਰ
ਰੱਬ ਤਾਂ ਨਹੀਂ
ਤੂੰ ਮੇਰਾ ਮਹਿਰਮ ਸਹੀ
ਪਰ ਮੇਰੀ ਘੁਟਨ ਤੂੰ
ਦੂਰ ਨਹੀਂ ਕਰ ਸਕਦਾ
ਕਿਉਂਕਿ ਆਪਣੀ ਰੁਝੇਵਿਆਂ ਭਰੀ ਦੁਨੀਆਂ 'ਚ
ਤੂੰ ਖ਼ੁਦ ਵੀ ਘੁਟ ਰਿਹੈਂ।

ਤੇਰੇ ਸ਼ਹਿਰ ਦੇ ਭੀੜੇ ਬਾਜ਼ਾਰਾਂ 'ਚ
ਪਰ-ਕਟੇ ਪੰਛੀ ਵਾਂਗ
ਉੱਡਣਾ ਤਾਂ ਚਾਹੁੰਦੀ ਹਾਂ ਆਕਾਸ਼ 'ਚ
ਪਰ ਫੜਫੜਾ ਕੇ ਡਿੱਗ ਪੈਂਦੀ ਹਾਂ
ਡਿੱਗ ਕੇ ਉੱਠਦੀ ਹਾਂ
ਫੇਰ ਹੰਭਲਾ ਮਾਰਦੀ ਹਾਂ
ਤਾਂ ਜੋ
ਆਪੇ ਨੂੰ ਘੁਟਨ ਤੋਂ ਆਜ਼ਾਦ ਕਰ ਲਵਾਂ
ਪਰ ਘੁਟਨ ਤਾਂ ਘੁਟਨ ਹੀ ਹੈ
ਬੰਦਾ ਉਕਤਾ ਹੀ ਜਾਂਦੈ
ਬੰਦਾ ਹੀ ਹੈ ਆਖ਼ਿਰ।

## ਤੇਰੀ ਭਾਲ

ਸਦੀਆਂ ਤੋਂ
ਬੇਚੈਨੀ ਨਾਲ
ਜੋ ਤੇਰੀ ਭਾਲ ਕਰਦੇ ਰਹੇ ਨੇ,
ਮੈਨੂੰ ਅਹਿਸਾਸ ਹੈ
ਉਨ੍ਹਾਂ ਦਰਮਿਆਨ
ਇਕ ਮੇਰੀ ਹੋਂਦ ਵੀ ਹੈ।

ਮੈਂ ਜੋ ਤੈਨੂੰ ਭਾਲਦੀ ਰਹੀ ਹਾਂ
ਮੈਂ ਜੋ ਤੈਨੂੰ ਲੋੜਦੀ ਰਹੀ ਹਾਂ
ਜਾਣਦੀ ਹਾਂ ਕਿ ਤੂੰ
ਮੇਰੀ ਅਗਿਆਨਤਾ ਦੇ
ਮਹੀਨ ਪਰਦੇ ਓਹਲੇ ਹੈਂ
ਤੇ ਮੈਂ ਉਸ ਗਿਆਨ ਦੇ ਚਾਨਣ ਨੂੰ
ਟੋਲਦੀ ਹਾਂ
ਹਾਕਾਂ ਮਾਰਦੀ ਹਾਂ
ਬੁਲਾਉਂਦੀ ਹਾਂ
ਪੁਚਕਾਰਦੀ ਹਾਂ
ਜੋ ਮੈਨੂੰ ਤੇਰੇ ਵੱਲ ਜਾਣ ਦਾ
ਰਾਹ ਤਾਂ ਦੱਸ ਦੇਵੇ।

ਲੱਭਦੀ ਹਾਂ ਉਸ ਨੂੰ
ਖ਼ਿਆਲਾਂ ’ਚ
ਘਰਾਂ ’ਚ, ਗੁਰਦਵਾਰਿਆਂ ’ਚ
ਮੰਦਰਾਂ ’ਚ, ਮਸਜਿਦਾਂ ’ਚ
ਰਾਹਾਂ ’ਚ, ਜੰਗਲਾਂ ’ਚ
ਸ਼ਹਿਰਾਂ ’ਚ, ਪਿੰਡਾਂ ’ਚ
ਹਰ ਮਿਲਣ ਵਾਲੇ ਦੇ ਚਿਹਰੇ
ਦੇ ਭਾਵਾਂ ’ਚ।

ਤੇ ਜਾਪਦੈ ਤੈਨੂੰ ਤਰਸ ਆ ਹੀ ਜਾਂਦੈ
ਤੇ ਮੇਰੀ ਜਗਿਆਸਾ ਦੀ ਸ਼ਾਂਤੀ ਲਈ

ਤੂੰ ਮੈਨੂੰ ਉਸ ਚਾਨਣ ਨਾਲ ਮਿਲਾ ਦਿਨੈ
ਤੇ ਫਿਰ ਜਦ ਤੀਜੀ ਅੱਖ ਖੁੱਲ੍ਹਦੀ ਹੈ
ਤਾਂ ਨੂਰੋ ਨੂਰ ਹੋਈ ਨੂੰ
ਮੈਨੂੰ ਪਤਾ ਲਗਦਾ ਹੈ
ਤੂੰ ਤਾਂ ਮੇਰੇ ਅੰਦਰ ਹੀ ਹੈਂ!
ਤੂੰ ਤਾਂ ਮੇਰੇ ਅੰਦਰ ਹੀ ਹੈਂ!!

# ਇਕੱਲ ਤੇ ਤੇਰੀ ਹੋਂਦ

ਰਾਤ ਦਾ ਸੰਨਾਟਾ
ਤੇ ਇਹ ਆਵਾਜ਼ਾਂ ਗੁਮਨਾਮ
ਤਾਰਿਆਂ ਦੀ ਖ਼ਾਮੋਸ਼ੀ
ਇਕ ਮੌਨ ਸੰਕੇਤ ਤੇ ਨਮੋਸ਼ੀ
ਇਹ ਇਕੱਲ... ।
ਇਕ ਕਾਹਲ, ਇਕ ਬੇਚੈਨੀ
ਜਾਣਦੀ ਹਾਂ,
ਮੇਰੀ ਇਸ ਇਕੱਲ ਵਿਚ
ਤੇਰੀ ਹੋਂਦ ਦਾ ਸਾਇਆ ਵੀ ਹੈ ਇਕ
ਤੇ ਇਸ ਖ਼ਾਮੋਸ਼ ਫ਼ਿਜ਼ਾ 'ਚ
ਜਾਪਦਾ ਏ
ਹਵਾ ਛੂੰਹਦੀ ਏ
ਤੇਰੀ ਹੋਂਦ ਨੂੰ
ਤਾਰੇ ਗੁਣਗੁਣਾ ਰਹੇ ਨੇ
ਚੰਦ ਮੁਸਕਰਾ ਰਿਹਾ ਏ
ਤੱਕ ਕੇ ਤੇਰੀ ਹੋਂਦ
ਤੇ ਇੰਜ...
ਇਸ ਸਾਂ-ਸਾਂ ਕਰਦੀ ਇਕੱਲ 'ਚ
ਤੇਰੀ ਹੋਂਦ ਦਾ ਪ੍ਰਗਟਾਵਾ ਕੀਤਾ
ਹਵਾਵਾਂ ਨੇ
ਖ਼ਾਮੋਸ਼ ਹੁੰਗਾਰਾ ਭਰਿਆ
ਚੰਦ ਤਾਰਿਆਂ ਨੇ
ਤੇ ਅਚੇਤਨ ਹਸੀਨ ਨਜ਼ਾਰਿਆਂ ਨੇ
ਕਲਪਨਾ ਦੀ ਬੇੜੀ 'ਚੋਂ ਚਲਾਇਆ
ਭੁਲੇਖੇ ਦਾ ਚੱਪੂ
ਤੇ ਰੈਣ ਨਦੀ ਲੰਘ ਗਈ,
ਜਾਗੋ-ਮੀਟੀ 'ਚ
ਸੁਫ਼ਨੇ ਦੇ ਵਾਂਗੂੰ।

# ਪੱਥਰ ਦਾ ਜਿਸਮ

ਜਿਸਮ ਤਾਂ ਉਸਨੇ ਵੇਖੇ ਸਨ
ਪਰ ਉਹ ਜਿਸਮ ਪੱਥਰ ਦੇ ਨਹੀਂ ਸਨ
ਤੇ ਜਿਸਦੀ ਉਸਨੇ ਕਲਪਨਾ ਕੀਤੀ ਸੀ
ਉਹ ਵੀ ਪੱਥਰ ਦਾ ਜਿਸਮ ਨਹੀਂ ਸੀ।

ਗ਼ਮਾਂ ਦੇ ਅਹਿਸਾਸ ਥੱਲੇ ਦੱਬਿਆ
ਭਟਕਦੇ ਕਦਮਾਂ ਦੀ ਤ੍ਰਿਸ਼ਨਾ ਸਹਿਤ
ਬਦਲੇ ਦੀ ਅੱਗ 'ਚ ਜਲਦਾ ਹੋਇਆ
ਉਹ ਕਦੇ ਕਦੇ
ਅਛੋਹ ਜਿਸਮਾਂ ਸੰਗ
(ਜੋ ਪੱਥਰ ਦੇ ਨਹੀਂ ਸਨ)
ਖੇਡ ਕੇ
ਖ਼ੁਸ਼ੀ ਸੰਗ ਰਲਣ ਦਾ ਹੰਭਲਾ ਮਾਰ
ਜਾਗੇ ਹੋਏ ਅਹਿਸਾਸਾਂ ਨੂੰ ਤੱਕ
ਉਹ ਕਹਿਕਹਾ ਲਗਾਕੇ
ਸੜਦੇ ਹੌਂਕੇ ਠਾਰਨ ਦਾ ਯਤਨ ਕਰਦਾ।

ਹੁਣ ਉਹ
ਪੱਥਰ ਦੇ ਜਿਸਮ ਨੂੰ ਛੋਹ ਕੇ
ਉਸਦੇ ਵੀ ਅਹਿਸਾਸ ਜਗਾਉਣਾ ਚਾਹੁੰਦਾ
ਉਸ ਟੋਹ ਕੇ ਵੇਖਿਆ
ਜਿਸਮ ਤਾਂ ਪੱਥਰ ਦਾ ਸੀ
ਪਰ ਉਸ 'ਚ ਧੜਕਦਾ ਦਿਲ
ਪੱਥਰ ਨਹੀਂ ਸੀ।
ਦਿਲ ਜਿਸ ਨੂੰ ਹਲੂਣ ਕੇ
ਉਹ ਅਹਿਸਾਸ ਜਗਾ ਸਕਦਾ ਸੀ।

ਝੂਠੀ ਖ਼ੁਸ਼ੀ ਨੂੰ ਫੜਨ ਲਈ ਦੌੜਦਾ ਹੋਇਆ
ਪਰ ਉਹ ਸ਼ਾਇਦ ਇਹ ਭੁੱਲ ਗਿਆ ਸੀ
ਕਿ ਦਿਲ ਤਾਂ ਭਾਵੇਂ ਪੱਥਰ ਨਹੀਂ
ਪਰ ਜਿਸਮ ਤਾਂ ਪੱਥਰ ਦਾ ਹੀ ਹੈ।

## ਭਾਲ

ਕਿੱਥੇ ਹੈਂ ?
ਤੈਨੂੰ ਭਾਲ ਰਹੀ ਹਾਂ।
ਸਦੀਆਂ ਤੋਂ
ਅਣਜਾਣੇ ਰਾਹਾਂ 'ਤੇ ਤੁਰਦਿਆਂ
ਮੈਂ ਹਰ ਮੂਰਤ ਨੂੰ ਘੋਖਿਆ
ਹਰ ਚਿਹਰੇ ਦੇ ਨਕਸ਼ਾਂ 'ਚੋਂ
ਤੇਰੇ ਨਕਸ਼ ਪਛਾਣੇ।
ਪਰ ਉਫ਼...
ਉਨ੍ਹਾਂ ਵਿਚੋਂ 'ਤੂੰ' ਨਾ ਮਿਲਿਆ
ਉਹ ਕੋਈ ਹੋਰ ਹੀ ਨਿਕਲੇ।
ਤੇ ਮੈਂ...
ਫਿਰ ਤੁਰ ਪਈ
ਧੁੰਦਲੇ ਰਾਹਾਂ 'ਤੇ
ਬਸ ਤੇਰੀ ਹੀ ਭਾਲ ਵਿਚ
ਮੈਂ ਜੋ ਤੈਨੂੰ ਭਾਲ ਰਹੀ ਹਾਂ,
ਤੂੰ ਕੌਣ ਹੈਂ ?
ਕਿੱਥੇ ਹੈ ?

## ਇਕ ਖ਼ਿਆਲ

ਕਈ ਅਣਲਿਖੇ ਖ਼ਤ
ਤੈਨੂੰ ਲਿਖਦੀ ਰਹੀ
ਕਈ ਅਣਕਹੀਆਂ ਗੱਲਾਂ
ਤੇਰੇ ਨਾਲ ਕਰਦੀ ਰਹੀ
ਪਰ ਤੂੰ ਕੁਝ ਪੜ੍ਹ ਨਾ ਸਕਿਆ
ਤੂੰ ਕੁਝ ਸੁਣ ਨਾ ਸਕਿਆ
ਤੇ ਇਕ ਦਿਨ ਤੂੰ ਮੈਥੋਂ ਦੂਰ... ਬਹੁਤ ਦੂਰ
ਚਲਾ ਗਿਆ।
ਇਕ ਮਹੀਨ ਪਰਦੇ ਦੇ ਓਹਲੇ ਬੈਠਾ ਤੂੰ
ਜੇ ਕਦੇ ਵਰ੍ਹਿਆਂ ਬਾਦ
ਮੈਨੂੰ ਮਿਲ ਵੀ ਪਵੇਂਗਾ
ਤਾਂ ਕੀ ਮੈਂ ਤੇਰੇ ਗੁਆਚੇ ਨਕਸ਼
ਪਛਾਣ ਲਵਾਂਗੀ ?
ਤੇ ਕੀ ਤੂੰ ਵੀ, ਇਕ ਅਜਨਬੀ ਦੀ ਤਰ੍ਹਾਂ
ਮੈਨੂੰ ਅਣਵੇਖਿਆ ਕਰ ਸਕੇਂਗਾ ?
ਸੋਚਦੀ ਹਾਂ ਤੇ ਸੋਚਾਂ ਹੀ ਸੋਚਾਂ ਵਿਚ
ਕਿਧਰੇ ਦੂਰ ਗੁਆਚ ਜਾਂਦੀ ਹਾਂ
ਇਹ ਬੇਮਾਇਨੇ ਖ਼ਿਆਲ
ਮੈਨੂੰ ਆਉਣੇ ਤਾਂ ਨਹੀਂ ਚਾਹੀਦੇ
ਕੋਰੀ ਭਾਵੁਕਤਾ ਅਸਲੀ ਜ਼ਿੰਦਗੀ ਤੋਂ
ਕੋਹਾਂ ਦੂਰ ਹੁੰਦੀ ਹੈ
ਪਰ ਅੜਿਆ,
ਜ਼ਿੰਦਗੀ ਜ਼ਿੰਦਗੀ ਹੈ
ਖ਼ਿਆਲ ਖ਼ਿਆਲ ਨੇ।

## ਸਰਾਪੀ ਜ਼ਿੰਦਗੀ

ਚੀਕਾਂ ਦੀ ਗੂੰਜ
ਲਾਸ਼ਾਂ ਦੇ ਢੇਰ
ਅੱਜ ਦੀ ਮਨੁੱਖਤਾ ਹੈ ਇਹ
ਮਾਸੂਮਾਂ ਦਾ ਖ਼ੂਨ
ਬੇਦੋਸ਼ਿਆਂ ਦਾ ਕਤਲ
ਹੋ ਕੀ ਰਿਹੈ ਇਹ ?

ਬੇਗੁਨਾਹਾਂ ਦੇ ਖ਼ੂਨ ਤੋਂ
ਹਾਸਲ ਕੀ ?
ਕਾਤਲਾਂ ਦੀ ਜ਼ਮੀਰ
ਜਾਗੇਗੀ ਕਦੋਂ ?

ਸਰਾਪੀ ਹੋਈ ਜ਼ਿੰਦਗੀ ਦਾ ਬੋਝ
ਢੋਣਾਂ ਹੀ ਪਵੇਗਾ
ਇਕ ਨਾ ਇਕ ਦਿਨ ਕੀਤੇ 'ਤੇ
ਪਛਤਾਉਣਾ ਹੀ ਪਵੇਗਾ।

# ਪਰਛਾਵਾਂ

ਸੋਚਿਆ ਨਹੀਂ ਸੀ
ਕਦੇ ਮਿਲਾਂਗੇ ਫੇਰ
ਚਾਹਿਆ ਨਹੀਂ ਸੀ
ਕਦੇ ਮਿਲਾਂਗੇ ਫੇਰ
ਜਦ ਮਿਲ ਹੀ ਪਏ ਹਾਂ ਤਾਂ
ਅਜੀਬ ਜਿਹਾ ਮਹਿਸੂਸਿਆ ਹੈ
ਭਾਵੇਂ
ਕੁਝ ਧੁਖ ਰਿਹਾ ਵੀ
ਬੁਝ ਚੁਕਾ ਹੈ
ਦਿਲ ਖ਼ਾਮੋਸ਼ ਹੋ ਗਏ ਨੇ
ਸਰਦ ਧੜਕਣਾਂ ਵਿਚ
ਉਹ ਅਹਿਸਾਸ ਨਹੀਂ ਰਿਹਾ ਹੈ
ਫੇਰ ਵੀ ਅੜਿਆ
ਬੀਤੇ ਵਕਤ ਦਾ ਪਰਛਾਵਾਂ
ਨੈਣਾਂ ਹੀ ਨੈਣਾਂ ਵਿਚ
ਉਕਰਿਆ ਤਾਂ ਗਿਆ ਹੈ
ਕੁਝ ਅਣਕਹੇ ਬੋਲ
ਬੋਲੇ ਵੀ ਗਏ ਨੇ
ਸੋਚਿਆ ਨਹੀਂ ਸੀ
ਕਦੇ ਮਿਲਾਂਗੇ ਫੇਰ
ਚਾਹਿਆ ਨਹੀਂ ਸੀ
ਕਦੇ ਮਿਲਾਂਗੇ ਫੇਰ।

## ਤਲਾਸ਼

ਮੈਂ ਹਰ ਨੁੱਕਰ ਫਰੋਲੀ
ਜੰਗਲ ਬੀਆਬਾਨ ਛਾਣੇ
ਫੁੱਲਾਂ ਪੱਤਿਆਂ ਸੰਗ ਗੱਲਾਂ ਕੀਤੀਆਂ
ਕੰਡਿਆਂ ਦੇ ਚੁੰਮਣ ਭਰੇ
ਪਿੰਡ ਦੀਆਂ ਗਲੀਆਂ 'ਚ
ਕੱਚੀ ਮਿੱਟੀ ਦੀ ਮਹਿਕ ਮਾਣੀ
ਸ਼ਹਿਰਾਂ ਦੀ ਕਾਵਾਂ-ਰੌਲੀ 'ਚ
ਮੇਲਿਆਂ ਦੀ ਅੰਨੀ ਭੀੜ 'ਚ
ਮੰਦਰਾਂ ਦੇ ਦਰਾਂ 'ਤੇ
ਬੰਦਿਆਂ ਦੇ ਮੂੰਹ ਤੱਕਦੀ ਰਹੀ।

ਇਕ ਦਿਨ
ਸੰਧਿਆ ਦੇ ਵਕਤ
ਖ਼ਾਮੋਸ਼ ਜਿਹੇ ਪਲ ਵਿਚ
ਬੈਠੀ ਸਾਂ ਅੱਕ ਕੇ ਤਲਾਸ਼ ਤੋਂ
ਅੰਬਰ 'ਤੇ ਜਦੋਂ ਪਹਿਲਾ ਤਾਰਾ ਟਿਮਕਿਆ
ਮੈਂ ਮੁਸਕਰਾ ਪਈ 'ਆਪਣੇ ਆਪੇ 'ਤੇ
ਮੈਂ 'ਆਪਾ' ਹੀ ਤੇ ਭਾਲ ਰਹੀ ਸਾਂ।

## ਹੱਤਿਆ

ਇਸ ਜੀਵਨ ਤੋਂ ਨਿਰਾਸ਼ ਹਾਂ ਮੈਂ,
ਕਿ ਇਸ ਵਿਚ ਕੁਝ ਨਹੀਂ।

ਜਿਉਣ ਲਈ ਮੌਤ, ਮਿਲਣ ਲਈ ਹਿਜਰ
ਹੱਸਣ ਲਈ ਰੋਣ, ਕਿੰਨੇ ਮਹਿੰਗੇ ਬਦਲ ਨੇ।
ਮਨ 'ਚ ਆਉਂਦਾ ਹੈ
'ਹੱਤਿਆ' ਤੋਂ ਚੰਗਾ ਕੁਝ ਵੀ ਨਹੀਂ।

ਦੂਜੇ ਹੀ ਪਲ ਸੋਚ ਉਭਰਦੀ ਹੈ-
ਹੱਤਿਆ ਕਿਸ ਦੀ ?
ਆਪਣੇ ਆਪ ਦੀ ?
ਕੀ 'ਮੈਂ' ਸਿਰਫ਼ ਮੇਰੇ ਲਈ ਹਾਂ ?
ਕੀ ਆਪਣੇ ਆਪ ਲਈ ਹੀ ਜਿਉਣਾ ?
ਨਹੀਂ ਤਾਂ ਫਿਰ -

ਉਸ ਵਿਚਾਰ ਦੀ ਹੱਤਿਆ ਕਰਨੀ ਚੰਗੀ,
ਜੋ ਆਤਮ ਹੱਤਿਆ ਲਈ ਪਰੇਰੇ।

## ਹੁਣ ਤੂੰ ਹੀ ਦੱਸ?

ਜ਼ਿੰਦਗੀ ਦਾ ਉਹ ਜ਼ਹਿਰ
ਜੋ ਮੇਰੇ ਹਿੱਸੇ ਆਇਆ ਹੈ
ਮੈਂ ਇਕੱਲਿਆਂ ਹੀ ਪੀਣਾ ਹੈ।
ਮੇਰੀਆਂ ਪਰੇਸ਼ਾਨੀਆਂ
ਸਿਰਫ਼ ਮੇਰੀਆਂ ਨੇ।
ਆਪਣੇ ਜ਼ਖ਼ਮ ਮੈਂ
ਨੰਗੇ ਨਹੀਂ ਕਰਨੇ।
ਆਪਣੇ ਹੰਝੂਆਂ ਨੂੰ
ਮੈਂ ਡੱਕ ਲਵਾਂਗੀ।
ਆਪਣੀਆਂ ਮੁਸਕਾਨਾਂ ਨੂੰ
ਕਤਲ ਹੋ ਜਾਣ ਦਿਆਂਗੀ।
ਆਪਣੀ ਹੀ ਕੈਦ ਤੋਂ
ਖ਼ੁਦ ਨੂੰ ਮੁਕਤ ਨਹੀਂ ਕਰਾਂਗੀ।
ਹੁਣ ਤੂੰ ਹੀ ਦੱਸ?
ਤੇਰੇ ਅਹਿਸਾਨਾਂ ਦੇ ਬਦਲੇ
ਤੈਨੂੰ ਹੋਰ ਪਰੇਸ਼ਾਨੀਆਂ ਕਿਉਂ ਦੇਵਾਂ?

## ਨਿਰਾਸ਼ਾ ਕਿਉ ?

ਕਿਉਂ ਹੈ ?
ਤੇਰੀ ਰਚਨਾ ਵਿਚ
ਏਨੀ ਨਿਰਾਸ਼ਾ !
ਜਿਉਂ ਕਾਲੇ ਬੱਦਲਾਂ ਨੇ
ਸਾਰੇ ਅੰਬਰ ਨੂੰ
ਢੱਕ ਲਿਆ ਹੋਵੇ,

ਇਹ ਨਿਰਾਸ਼ਾ
ਤੇ ਏਨੀ ਮਾਯੂਸੀ
ਇਹ ਭਾਵੁਕਤਾ ਦਾ ਵਹਿਣ ਵੀ
ਸੂਰਮਿਆ
ਕਿਸ ਕੰਮ ?

ਨਹੀਂ ਤੇ ਇੰਜ
ਦੇਸ਼ ਦਾ ਭਵਿੱਖ
ਕੀ ਹੋਵੇਗਾ ?
ਆਉਣ ਵਾਲੀ ਨਸਲ
ਆਸ਼ਾ ਦੀ ਮਿਠਾਸ ਕਿਥੋਂ ਲਵੇਗੀ ?
ਕਲਮ ਹੀ ਇਤਿਹਾਸ ਬਣਾਉਂਦੀ ਹੈ
ਕਲਮ ਹੀ ਸੱਚ ਦਾ ਰਾਹ ਵਿਖਾਉਂਦੀ ਹੈ
ਉਠ ਹਿੰਮਤ ਕਰ,

ਇਸ ਬੱਦਲ ਰੂਪੀ
ਨਿਰਾਸ਼ਾ ਨੂੰ ਪੂੰਝ ਛੱਡ ,
ਤੇ ਅੰਬਰ ਨੂੰ
ਸਾਫ਼ ਕਰ ਲੈ।

## ਸਾਂਝ ਦਿਲਾਂ ਦੀ

ਕੋਹਾਂ ਦੀ ਵਿੱਥ 'ਤੇ ਬੈਠੇ
ਓ ਮੇਰੇ ਹਮਸ਼ੀਰ
ਇੰਜ ਜਾਪੇ ਮੈਨੂੰ
ਜਿਵੇਂ ਤੂੰ ਬੀਮਾਰ ਹੈਂ
ਤੇ ਤੇਰੇ ਚਿਹਰੇ ਦੀ ਰੰਗਤ
ਕਿਧਰੇ ਖਿੰਡ-ਪੁੰਡ ਗਈ ਹੈ।

ਦੋ ਕੋਸੇ ਪਾਣੀ ਦੀਆਂ ਬੂੰਦਾਂ,
ਨੈਣਾਂ 'ਚੋਂ ਡਿੱਗ
ਮੇਰੀ ਹਥੇਲੀ 'ਤੇ ਜੰਮ ਗਈਆਂ
ਤੇ ਇੰਜ ਲੱਗਿਆ
ਜਿਵੇਂ
ਤੇਰੀ ਇਹ ਬੀਮਾਰੀ
ਮੇਰੇ ਹੱਡਾਂ 'ਚ ਰਚ ਗਈ ਹੋਵੇ।

ਕੀ ਇਹ ਨਹੀਂ
ਸਾਂਝ ਦਿਲਾਂ ਦੀ ?

## ਸਮਾਜ ਦਾ ਅੰਗ

ਨਹੀਂ, ਨਹੀਂ
ਏਥੇ ਨਹੀਂ
ਕਿਤੇ ਦੂਰ ਚੱਲ
ਦੂਰ ਬਹੁਤ ਦੂਰ
ਸਭ ਖੋਟੀਆਂ ਨਜ਼ਰਾਂ ਤੋਂ ਪਰ੍ਹੇ
ਇਸ ਭੈੜੇ ਸਮਾਜ ਤੋਂ ਦੂਰ
ਕਿਉਂਕਿ
ਏਥੇ 'ਬਹੁਤ ਕੁਝ' ਹੁੰਦਾ ਹੈ
ਗਰੀਬੀ ਸਿਸਕਦੀ ਹੈ,
ਅਮੀਰੀ ਕਹਿਕਹੇ ਲਾਉਂਦੀ ਹੈ,
ਹੁਸਨ ਵਿਕਦਾ ਹੈ,
ਇਸ਼ਕ ਰੁਲਦਾ ਹੈ,
ਬੱਚਾ ਦੁੱਧ ਖੁਣੋਂ ਵਿਲਕਦਾ ਹੈ,
ਪਾਣੀ ਤੀਕ ਵਿਕਦਾ ਹੈ,
ਕਲਾ ਦੀ ਬੇਕਦਰੀ ਹੈ,
'ਸਭ ਕੁਝ' ਹੀ ਪੈਸਾ ਹੈਂ,
ਪਵਿੱਤਰ ਪਿਆਰ ਤੋਂ ਅਲਹਿਦਾ
ਹਵਸ ਪਲਦੀ ਹੈ,
ਕਈਆਂ ਦੀਆਂ ਸਧਰਾਂ ਨੂੰ ਮਾਰ
ਖ਼ੁਸ਼ੀ ਮਨਾਉਂਦਾ ਹੈ ਇਕ
ਪਰ ਇੰਜ ..
ਇਸ 'ਸਭ ਕੁਝ' ਦਾ ਰੌਲਾ ਪਾਉਂਦੇ ਹੋਏ
ਸਮਾਜ ਦਾ ਢਿੰਡੋਰਾ ਪਿੱਟਦੇ ਹੋਏ
ਕੀ ਇਸ ਗੱਲ ਤੋਂ ਵੀ ਇਨਕਾਰ ਹੋ ਸਕਦਾ ਹੈ,
ਕਿ...
ਮੈਂ ਵੀ ਤਾਂ 'ਸਮਾਜ ਦਾ ਇਕ ਅੰਗ' ਹਾਂ

# ਏਕਤਾ ਦੀ ਜੋਤ ਜਗਾਈਏ

ਆਓ ਕਸਮਾਂ ਖਾਈਏ
ਆਪਾਂ ਸਾਰੇ ਮਿਲ ਕੇ
ਏਕਤਾ ਦੀ ਜੋਤ ਜਗਾਈਏ
ਆਪਣੇ ਸਤਿਗੁਰੂ ਦੇ ਚਰਨਾਂ ਵਿਚ
ਜੀਵੀਏ, ਮਰ ਜਾਈਏ

ਉਹ ਜੋ ਫਾਂਸੀਆਂ 'ਤੇ ਲਟਕੇ
ਤੋਪਾਂ ਅੱਗੇ ਉਡੇ
ਤਲਵਾਰਾਂ ਨਾਲ ਸ਼ਹੀਦ ਕੀਤੇ ਗਏ
ਜਾਂ ਤਸੀਹੇ ਦੇ ਕੇ
ਸਮੁੰਦਰਾਂ ਵਿਚ ਡੋਬੇ ਗਏ
ਆਓ, ਉਨ੍ਹਾਂ ਅੱਗੇ ਸੀਸ ਨਿਵਾਈਏ
ਆਪਾਂ ਵੀ
ਆਪਣੇ ਦੇਸ਼ ਤੋਂ
ਆਪਣੇ ਧਰਮ ਤੋਂ
ਆਪਣੀ ਅਣਖ ਤੋਂ
ਵਾਰੇ ਵਾਰੇ ਜਾਈਏ

ਆਓ, ਆਪਾਂ ਸਾਰੇ ਮਿਲ ਕੇ
ਏਕਤਾ ਦੀ ਜੋਤ ਜਗਾਈਏ
ਆਪਣੇ ਸਤਿਗੁਰੂ ਦੇ ਚਰਨਾਂ ਵਿਚ
ਜੀਵੀਏ, ਮਰ ਜਾਈਏ।

ਆਓ ਆਪਾਂ
ਇਕ ਇਕ ਜੁੜ ਕੇ
ਇਕ ਮੁਠ ਬਣ
ਮਜ਼ਬੂਤ ਹੋ ਜਾਈਏ
ਮੁੜ ਕਿਸੇ ਜਾਬਰ ਤੋਂ
ਮੂੰਹ ਦੀ ਨਾ ਖਾਈਏ
ਆਪਣੇ ਹਾਸੇ
ਆਪਣੀਆਂ ਖ਼ੁਸ਼ੀਆਂ

ਆਪਣੇ ਗ਼ਮ
ਸਭ ਸਾਂਝੇ ਕਰ ਵਿਖਾਈਏ।

ਆਓ, ਆਪਾਂ ਸਾਰੇ ਮਿਲ ਕੇ
ਏਕਤਾ ਦੀ ਜੋਤ ਜਗਾਈਏ
ਆਪਣੇ ਸਤਿਗੁਰੂ ਦੇ ਚਰਨਾਂ ਵਿਚ
ਜੀਵੀਏ, ਮਰ ਜਾਈਏ।

ਆਓ ਆਪਾਂ ਕਸਮਾਂ ਖਾਈਏ
ਵੱਖਵਾਦ ਦਾ ਖ਼ਾਤਮਾ ਕਰ
ਏਕਤਾ ਦੇ ਬੀਜ ਖਿੰਡਾਈਏ
ਅਸੀਂ ਭਾਰਤੀ ਹਾਂ
ਆਪਣੀ ਭਾਰਤ ਮਾਤਾ ਤੋਂ
ਬਲਿਹਾਰੇ ਜਾਈਏ
ਵਿਦੇਸ਼ਾਂ ਵਿਚ ਭਾਰਤੀ ਸੰਸਕ੍ਰਿਤੀ ਨੂੰ
ਚਾਨਣ-ਮੁਨਾਰਾ ਬਣਾਈਏ
ਸਮੂਹ ਦੁਨੀਆਂ ਵਿਚ
ਸ਼ਾਂਤੀ ਦਾ ਝੰਡਾ ਲਹਿਰਾਈਏ।

ਆਓ ਆਪਾਂ ਸਾਰੇ ਮਿਲ ਕੇ
ਏਕਤਾ ਦੀ ਜੋਤ ਜਗਾਈਏ
ਆਪਣੇ ਸਤਿਗੁਰੂ ਦੇ ਚਰਨਾਂ ਵਿਚ
ਜੀਵੀਏ, ਮਰ ਜਾਈਏ।

ਆਓ ਆਪਾਂ
ਕਿਸੇ ਵੀ ਫ਼ਰਕ ਤੋਂ ਉਪਰ ਉਠ
ਇਸ ਸੋਚ ਨੂੰ ਪਰਵਾਨ ਚੜ੍ਹਾਈਏ
ਅਸੀਂ ਸਭ ਪਹਿਲੋਂ
ਇਕ ਇਨਸਾਨ ਹਾਂ
ਇਹ ਸੋਚ ਕੇ
ਇਕ ਦੂਜੇ ਦੇ ਫੱਟਾਂ ਉੱਤੇ
ਮਰਹਮ ਲਗਾਈਏ
ਇਨਸਾਨ ਹਾਂ

ਇਨਸਾਨ ਹੀ ਬਣ ਵਿਖਾਈਏ
ਇਨਸਾਨੀਅਤ ਦਾ ਨਾਹਰਾ ਲਾਈਏ
ਆਪੋ ਆਪਣੇ ਫ਼ਰਜ਼ ਨਿਭਾਈਏ

ਆਓ ਆਪਾਂ ਸਾਰੇ ਮਿਲ ਕੇ
ਏਕਤਾ ਦੀ ਜੋਤ ਜਗਾਈਏ
ਆਪਣੇ ਸਤਿਗੁਰੂ ਦੇ ਚਰਨਾਂ ਵਿਚ
ਜੀਵੀਏ, ਮਰ ਜਾਈਏ।



''ਸਮੁੰਦਰ ਨੂੰ ਸੀਨੇ ਵਿੱਚ ਡੱਕਿਆ ਨਹੀਂ ਜਾਂਦਾ
ਅਹਿਸਾਸਾਂ ਨੂੰ ਕੈਦ ਰਖਿਆ ਨਹੀਂ ਜਾਂਦਾ।''

ਮੇਰੀ ਵਸੀਅਤ 'ਚ ਤਾਂ ਮੇਰੀ ਦੌਲਤ
ਤੇਰੀ ਹੀ ਬਖ਼ਸ਼ੀ ਬੁਧੀ ਨਾਲ
ਕਾਗਜ਼ ਦੀ ਹਿੱਕ 'ਤੇ ਸਜਾਏ
ਸਿਰਫ਼ ਕੁਝ ਗਰੀਬੜੇ ਜਿਹੇ
ਨਾਜ਼ੁਕ ਜਿਹੇ ਮਾਸੂਮ ਜਿਹੇ
ਤੈਨੂੰ ਪਰਵਾਨ ਹੋ ਸਕਣ ਦੀ
ਆਸ ਨਾਲ ਲਿਖੇ
ਚੰਦ ਹਰਫ਼ ਨੇ
ਜੋ ਸਦਾ
ਸਿਰਫ਼ ਤੇਰੇ ਹੀ ਨਾਂ ਹਨ।